# ਪੂਤਾ ਮਾਤਾ ਕੀ ਆਸੀਸ






ਭਾਈ ਪਿੰਦਰਪਾਲ ਸਿੰਘ

'ਕਥਾ ਵਾਚਕ'


ਦੇ ਚੋਣਵੇਂ ਲੈਕਚਰ



ੴ ਸਤਿਗੁਰ ਪ੍ਰਸਾਦਿ ॥



# ਪੂਤਾ ਮਾਤਾ ਕੀ ਆਸੀਸ


ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਦੇ


ਚੋਣਵੇਂ ਲੈਕਚਰ


ਪ੍ਰਕਾਸ਼ਕ :-




ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

ISBN : 978-93-81041-79-6

*ਪਹਿਲੀ ਐਡੀਸ਼ਨ- ਨਵੰਬਰ 2011*

*ਭੇਟਾ : 100-00*



*ਪ੍ਰਕਾਸ਼ਕ:-*

**ਭਾ. ਚਤਰ ਸਿੰਘ ਜੀਵਨ ਸਿੰਘ**

*ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)*

*ਫੋਨ : 91-183-2542346, 2547974, 5011003*

*ਫੈਕਸ : 91-183-5017488*

E.Mail : csjssales@hotmail.com
csjspurchase@yahoo.com
csjsexport@gmail.com

Web site : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਤਤਕਰਾ





# ਪੂਤਾ ਮਾਤਾ ਕੀ ਆਸੀਸ

ਪਰਮ ਸਨਮਾਨ ਯੋਗ ਜੁੱਗੋ ਜੁੱਗ ਅਟੱਲ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਨਮਾਨ ਯੋਗ ਭਾਈ ਸਾਹਿਬ ਜੀ ਨੇ ਕੀਰਤਨ ਦੀ ਸੰਪੰਨਤਾ 'ਤੇ ਪੰਚਮ ਗੁਰਦੇਵ ਜੀ ਦੇ ਅੰਮ੍ਰਿਤ ਬਚਨ ਸਾਨੂੰ ਸਰਵਨ ਕਰਾਏ ਹਨ :

*ਪੂਤਾ ਮਾਤਾ ਕੀ ਆਸੀਸ॥*
*ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥ ੧॥ ਰਹਾਉ॥*

(ਅੰਗ ੪੯੬)

ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਦੇ ਸੰਬੰਧ ਵਿਚ ਹਰ ਇਕ ਸਿੱਖ ਦੀ ਜ਼ੁਬਾਨ 'ਚੋਂ ਇਹ ਸ਼ਬਦ ਆਪਣੇ ਆਪ ਹੀ ਨਿਕਲਦੇ ਹਨ ਕਿ ਹਜ਼ੂਰ ਦੀ ਬਾਣੀ ਜੁੱਗੋ ਜੁੱਗ ਅਟੱਲ ਹੈ। ਸਰਬਕਾਲੀ ਸਰਬ-ਦੇਸ਼ੀ ਹੈ। ਕੋਈ ਵੀ ਸਮਾਂ ਹੋਵੇਗਾ, ਬਾਣੀ ਸੱਚ ਹੈ, ਤੇ ਧਰਤੀ ਦਾ ਕੋਈ ਵੀ ਖਿੱਤਾ ਹੋਵੇਗਾ, ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਉਥੇ ਵੀ ਜੀਵਾਂ ਦਾ ਆਧਾਰ ਕਰੇਗੀ। ਮਾਂ ਦੀ ਇਕ ਆਸੀਸ, ਮਾਂ ਦਾ ਪਿਆਰ, ਮਾਂ ਦੀ ਆਸੀਸ ਅਤੇ ਮਾਂ ਦੀ ਮਮਤਾ ਨਾ ਅੱਜ ਤੱਕ ਕੋਈ ਖ਼ਰੀਦ ਸਕਿਆ ਹੈ ਤੇ ਨਾ ਖ਼ਰੀਦ ਸਕਦਾ ਹੈ। ਇਸ ਦਾ ਸੰਬੰਧ ਅੰਦਰ ਦੇ ਨਾਲ ਹੈ।

ਮਾਪਿਆਂ ਦਾ ਰਿਸ਼ਤਾ ਬੜਾ ਅਮੋਲਕ ਹੈ, ਪਰ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਜੀ ਨੇ ਕਿਹਾ ਹੈ ਕਿ ਇਸ ਦੁਨੀਆਂ ਵਿਚ ਮਾਪੇ ਜਨਮ ਦਿੰਦੇ ਹਨ, ਪ੍ਰਵਰਿਸ਼ ਕਰਦੇ ਹਨ, ਪਰ ਇਕ ਦਿਨ ਮਾਂ-ਬਾਪ ਛੱਡ ਕੇ ਚਲੇ ਜਾਣਗੇ। ਮਨਾ ! ਤੂੰ ਉਸ ਰੱਬ ਨੂੰ ਮਾਂ-ਬਾਪ ਕਿਉਂ ਨਹੀਂ ਬਣਾ ਲੈਂਦਾ ਜਿਹੜਾ ਸਦੀਵ ਕਾਲ ਤੈਨੂੰ ਸੰਭਾਲਣ ਲਈ ਹੈ। ਅਸੀਂ ਹਜ਼ੂਰ ਦਾ ਬਚਨ ਪੜ੍ਹਦੇ ਹਾਂ :

*ਗੁਸਾਈ ਮਿਹੰਡਾ ਇਠੜਾ॥ ਅੰਮ ਅਬੇ ਥਾਵਹੁ ਮਿਠੜਾ॥* (ਅੰਗ ੭੩)

ਅੰਮਾ ਅਤੇ ਅੱਬਾ ਨਾਲੋਂ ਵੀ ਮਿੱਠਾ ਹੈ, ਪਰ ਇਸ ਰਿਸ਼ਤੇ ਦੀਆਂ ਤੰਦਾਂ ਅਸੀਂ ਜਾਣਦੇ ਹਾਂ। ਇਸ ਲਈ ਹਜ਼ੂਰ ਨੇ ਬਾਣੀ ਵਿਚ ਕਿਤੇ ਪ੍ਰਭੂ ਨੂੰ ਮਾਂ ਬਾਪ ਕਹਿ ਕੇ ਬੇਨਤੀ ਕੀਤੀ। ਕਿਤੇ

ਠਾਕੁਰ ਕਹਿ ਕੇ ਫ਼ਰਿਆਦ ਕੀਤੀ। ਕਿਤੇ ਮਿੱਤਰ ਕਹਿ ਕੇ ਅੰਦਰ ਦੀ ਸਾਂਝ ਪਾਈ। ਬਾਣੀ ਵਿਚ ਬਹੁਤ ਹਿੱਸਾ ਹਜ਼ੂਰ ਨੇ ਇਸਤਰੀ ਰੂਪ ਹੋ ਕੇ ਉਚਾਰਨ ਕੀਤਾ।

ਸੁਚੱਜੀ ਕੀ ਹੈ ? ਇਹ ਇਕ ਔਰਤ ਦੀ ਜ਼ਿੰਦਗੀ ਦਾ ਢੰਗ ਹੈ। ਉਸ ਦੇ ਸਿਰਲੇਖ ਥੱਲੇ ਰੂਹਾਨੀਅਤ ਦਾ ਸ਼ਬਦ ਉਚਾਰਨ ਕਰ ਦਿੱਤਾ। ਕੁਚੱਜੀ ਕੀ ਹੈ ? ਜੀਵਨ ਦਾ ਉਹ ਕੁਚੱਜਾਪਣ ਜਿਹੜਾ ਸਹੁਰੇ ਤੇ ਪੇਕੇ ਘਰ ਵਿਚ ਇੱਜ਼ਤ ਨਹੀਂ ਮਿਲਣ ਦਿੰਦਾ। ਉਸ ਦੇ ਆਧਾਰ ਅਨੁਸਾਰ ਇਸ ਸਿਰਲੇਖ ਥੱਲੇ ਬਾਣੀ ਉਚਾਰਨ ਕਰ ਦਿੱਤੀ। ਗੁਣਵੰਤੀ ਇਕ ਆਚਰਨ ਹੈ। ਉਸ ਦੇ ਸਿਰਲੇਖ ਥੱਲੇ ਹਜ਼ੂਰ ਨੇ ਬਾਣੀ ਉਚਾਰਨ ਕਰ ਦਿੱਤੀ। ਆਪਣੇ ਆਪ ਨੂੰ ਕਾਮਨ ਕਹਿ ਕੇ ਪਤੀ ਨੂੰ ਰਿਝਾਉਣ ਲਈ ਸ਼ਬਦ ਕਹਿ ਦਿੱਤੇ। ਭਗਤ ਨਾਮਦੇਵ ਜੀ ਕਹਿੰਦੇ ਹਨ :

*ਮੈ ਬਉਰੀ ਮੇਰਾ ਰਾਮੁ ਭਤਾਰੁ॥ ਰਚਿ ਰਚਿ ਤਾ ਕਉ ਕਰਉ ਸਿੰਗਾਰੁ॥*

(ਅੰਗ ੧੧੬੪)

ਹਜ਼ੂਰ ਨੇ ਇਕ ਔਰਤ ਦੇ ਸੁਸ਼ੀਲ ਜੀਵਨ ਦੀ ਉਦਾਹਰਨ ਦੇ ਕੇ ਰੱਬ ਨੂੰ ਵੱਸ ਕਰਨ ਦੀ ਗੱਲ ਕਹਿ ਦਿੱਤੀ। ਬਾਣੀ ਵਿਚ ਇਕ ਇਸਤਰੀ ਰੂਪ ਵਿਚ ਜਿਵੇਂ ਇਕ ਸਖੀ ਨੂੰ ਸਹੇਲੀ ਪੁੱਛਦੀ ਹੈ, ਉਸ ਰੂਪ ਵਿਚ ਬਾਣੀ ਉਚਾਰਨ ਕਰ ਦਿੱਤੀ। ਜਿਵੇਂ ਕੋਈ ਭਰਾ ਭੈਣ ਨੂੰ ਪਿਆਰ ਨਾਲ ਪੁੱਛਦਾ ਹੈ, ਇਨ ਬਿਨ ਇਸੇ ਤਰ੍ਹਾਂ ਹਜ਼ੂਰ ਨੇ ਕ੍ਰਿਪਾਲਤਾ ਕੀਤੀ ਅਤੇ ਮਾਂ ਰੂਪ ਹੋ ਕੇ ਪੁੱਤਰ ਨੂੰ ਆਸੀਸ ਦਿੱਤੀ—ਬੇਟਾ ! ਮੇਰੀਆਂ ਆਂਦਰਾਂ ਦੀ ਆਸੀਸ ਇਹ ਹੈ ਕਿ ਤੈਨੂੰ ਅੱਖ ਝਮਕਣ ਜਿੰਨਾ ਸਮਾਂ ਵੀ ਪ੍ਰਮਾਤਮਾ ਦੀ ਯਾਦ ਨਾ ਭੁੱਲੇ।

ਦੁਨੀਆਂ ਦੇ ਬਾਕੀ ਰਿਸ਼ਤੇ ਬਣ ਜਾਂਦੇ ਹਨ। ਚਾਰ ਬੰਦੇ ਇਕੱਠੇ ਹਨ, ਮਿੱਤਰ ਹਨ, ਇਸ ਛੱਲੀ ਮਾਇਆ ਦਾ ਕੋਈ ਪਤਾ ਨਹੀਂ, ਕਿਸ ਸਮੇਂ ਉਸ ਨੇ ਹਨੇਰੀ ਲਿਆਉਣੀ ਹੈ ਤੇ ਅੱਤ ਦਾ ਪਿਆਰ ਕਰਨ ਵਾਲੇ ਮਿੱਤਰ ਵੀ ਇਕ ਦੂਸਰੇ ਦੇ ਵੈਰੀ ਬਣ ਜਾਂਦੇ ਹਨ। ਰਿਸ਼ਤੇ ਤਿੜਕ ਜਾਂਦੇ ਹਨ। ਭਰਾ ਹਨ, ਭੈਣਾਂ ਹਨ, ਕੋਈ ਪਤਾ ਨਹੀਂ ਲੱਗਦਾ ਕਿ ਇਕ ਪਰਿਵਾਰ ਵਿਚ ਚਾਰ ਚਾਰ ਧੜੇ ਹੋ ਜਾਂਦੇ ਹਨ। ਇਕ ਦੂਸਰੇ ਨੂੰ ਅੱਖਾਂ ਨਾਲ ਦੇਖਣਾ ਵੀ ਪਸੰਦ ਨਹੀਂ ਕਰਦੇ।

ਸੰਤਾਨ ਦੇ ਵੀ ਰਿਸ਼ਤੇ ਤਿੜਕਦੇ ਦੇਖੇ ਹਨ। ਪਰ ਇਥੇ ਬੇਨਤੀ ਕਰਾਂ ਕਿ ਇਕ ਮਿੱਤਰ ਛੱਡੇਗਾ ਤੇ ਜਿਹੜਾ ਕੱਲ ਤੱਕ ਵਿਰੋਧੀ ਹੈ, ਉਹ ਨੇੜੇ ਆ ਕੇ ਉਹਦਾ ਮਿੱਤਰ ਬਣਨ ਨੂੰ ਤਿਆਰ ਹੋ ਜਾਏਗਾ। ਇਕ ਭਰਾ ਛੱਡ ਕੇ ਜਾਏਗਾ, ਭੈਣਾਂ ਛੱਡ ਕੇ ਜਾਣਗੀਆਂ, ਧਨ ਵੇਖ ਕੇ ਕਈ ਭੈਣ ਤੇ ਭਰਾ ਬਣਨ ਨੂੰ ਤਿਆਰ ਹੋਣਗੇ, ਪਰ ਸੱਚਾਈ ਇਹ ਹੈ ਕਿ ਮਾਂ ਦਾ ਰਿਸ਼ਤਾ ਆਂਦਰਾਂ ਦਾ ਉਹ ਰਿਸ਼ਤਾ ਹੈ, ਜਿਹੜਾ ਨਾ ਤਾਂ ਖ਼ਰੀਦਿਆ ਜਾਂਦਾ ਹੈ, ਨਾ ਤਾਂ ਬਣਾਇਆ ਜਾਂਦਾ ਹੈ। ਮਨੁੱਖਾ ਜਨਮ ਇਕ ਵਾਰ ਮਿਲਿਆ ਹੈ ਅਤੇ ਮਾਂ ਦਾ ਪਿਆਰ ਵੀ ਕੇਵਲ ਇਕ ਵਾਰ ਹੀ ਮਿਲਿਆ ਹੈ। ਸਿਆਣੇ ਕਹਿੰਦੇ ਹਨ, ਮਾਂ ਦਾ ਗੋਡਾ ਤੇ ਮਾਂ ਦੀ ਗੋਦੀ, ਕਿਉਂਕਿ

---

*(8) ਪੂਤਾ ਮਾਤਾ ਕੀ ਆਸੀਸ*

ਗੋਡਾ ਪਕੜ ਕੇ ਬੱਚਾ ਉੱਠਣ ਲੱਗ ਪੈਂਦਾ ਹੈ ਤੇ ਗੋਦੀ ਵਿਚ ਉਸ ਨੂੰ ਪਿਆਰ ਮਿਲਦਾ ਹੈ। ਮਾਂ ਦੀ ਗੋਦੀ ਵਰਗਾ ਤੇ ਮਾਂ ਦੇ ਗੋਡੇ ਵਰਗਾ ਕੋਈ ਸਕੂਨ ਨਹੀਂ। ਭਾਈ ਸਾਹਿਬ ਕਹਿੰਦੇ ਹਨ ਕਿ ਜੇ ਮਾਂ ਦੀ ਗੋਦੀ ਤੇ ਮਾਂ ਦਾ ਗੋਡਾ ਬੱਚੇ ਨੂੰ ਸਿੱਖੀ ਵਿਖਾ ਦੇਵੇ ਤਾਂ ਉਹ ਬੱਚਾ ਨੀਂਹਾਂ ਵਿਚ ਖਲੋ ਜਾਂਦਾ ਹੈ ਅਤੇ ਸੂਬੇ ਵਰਗੇ ਵੀ ਉਹਦੇ ਸਾਹਮਣੇ ਝੁੱਕ ਜਾਂਦੇ ਹਨ। ਦੇਖੋ ਇਕ ਮਾਂ ਦਾ ਅੰਦਰ ਆਪਣਾ ਬੱਚਿਆਂ ਨੂੰ ਅਸੀਸ ਦੇਂਦਾ ਹੈ। ਉਹ ਅਸੀਸ ਸੀ — ਬੇਟਾ ! ਤੈਨੂੰ ਅੱਖ ਝਮਕਣ ਜਿੰਨਾ ਵੀ ਸਮਾਂ ਪ੍ਰਮਾਤਮਾ ਨਾ ਭੁੱਲੇ :

*ਪੂਤਾ ਮਾਤਾ ਕੀ ਆਸੀਸ॥*
*ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥ ੧॥ ਰਹਾਉ॥*

ਕਿੰਨੀ ਉੱਚੀ ਅਵਸਥਾ ਹੈ। ਇਥੇ ਤਾਂ ਨਿਤਨੇਮ ਵੀ ਧੂਹ ਕੇ ਕਰਾਇਆ ਜਾਂਦਾ ਹੈ। ਨਿਮਖ ਦੀ ਗੱਲ ਕਹੀ ਹੈ। ਨਿਮਖ ਤੈਨੂੰ ਭੁੱਲੇ ਨਾ, ਪਰ ਇਥੇ ਨਿਮਖ ਲੋਕਾਂ ਨੂੰ ਯਾਦ ਨਹੀਂ ਰਹਿੰਦਾ ਤੇ ਮਾਂ ਕਹਿੰਦੀ ਹੈ ਕਿ ਪੁੱਤਰ ! ਮੈਂ ਤੈਨੂੰ ਅਸੀਸ ਦੇਂਦੀ ਹਾਂ, ਤੈਨੂੰ ਅੱਖ ਝਮਕਣ ਜਿੰਨਾ ਵੀ ਪ੍ਰਮਾਤਮਾ ਨਾ ਭੁੱਲੇ। ਜੇ ਮਾਂ ਸਿਮਰਨ ਕਰੇਗੀ ਤਾਂ ਬੱਚਾ ਜ਼ਰੂਰ ਸਿਮਰਨ ਕਰੇਗਾ।

ਦੇਖੋ ਸਿਮਰਨ ਦੀ ਬਰਕਤ ! ਸਿਮਰਨ ਦੀ ਬਖ਼ਸ਼ਿਸ਼ ! ਦੁਕਾਨ ਬਣਾਉਂਦੇ ਹਾਂ ਪੁੱਤਰ ਪੋਤਿਆਂ ਲਈ, ਮਕਾਨ ਬਣਾਉਂਦੇ ਹਾਂ ਆਉਣ ਵਾਲੀਆਂ ਪੀੜ੍ਹੀਆਂ ਲਈ, ਪਰ ਇਥੇ ਹਜ਼ੂਰ ਕਹਿੰਦੇ ਹਨ ਕਿ ਬੇਟਾ ! ਤੈਨੂੰ ਪ੍ਰਮਾਤਮਾ ਚੇਤੇ ਆਵੇ। ਤੂੰ ਪੁੱਤਰ ਸਪੁੱਤਰ ਬਣ ਕੇ ਬੰਦਗੀ ਕਰੇਂ। ਇਸ ਬੰਦਗੀ ਦਾ ਫਲ ਇਹ ਮਿਲੇਗਾ ਕਿ ਤੇਰੀ ਕੁਲ ਵਿਚ ਜਿੰਨੇ ਵੀ ਵੱਡੇ ਹੋਏ, ਉਹਨਾਂ ਸਾਰਿਆਂ ਦਾ ਭਲਾ ਹੋ ਜਾਏ।

ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਸਿਮਰਨ ਪੁੱਤਰ ਕਰਦਾ ਪਿਆ ਹੈ ਅਤੇ ਭਲਾ ਤੇਰੇ ਪਿੱਤਰਾਂ ਦਾ ਹੋ ਰਿਹਾ ਹੈ।

*ਜਿਸੁ ਸਿਮਰਤ ਸਭਿ ਕਿਲਬਿਖ ਨਾਸੇ*

ਜਿਸ ਦਾ ਸਿਮਰਨ ਕੀਤਿਆਂ ਕਿਲਵਿਖ ਕੀਤੇ ਹੋਏ ਪਾਪ ਵੀ ਖ਼ਤਮ ਹੋ ਜਾਂਦੇ ਹਨ ਤੇ ਅਗਲਾ ਬਚਨ ਕੀ ਹੈ — ਤੇਰੇ ਪੋਤਿਆਂ ਦਾ ਭਲਾ ਹੋ ਜਾਏ। ਮਹਾਰਾਜ ਕਹਿੰਦੇ ਹਨ ਕਿ ਨਹੀਂ, ਤੇਰੇ ਪਿੱਤਰਾਂ ਦਾ, ਜਾ ਚੁੱਕਿਆਂ ਦਾ ਵੀ ਭਲਾ ਹੋਵੇ :

*ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥*
*ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ॥ ੧॥*

(ਅੰਗ ੪੯੬)

ਇਸ ਵਿਚ ਸ਼ਬਦ ਸਤਿ ਵਰਤ ਲਿਆ ਕਿ ਉਸ ਪ੍ਰਭੂ ਨੂੰ ਸਦਾ ਜੱਪ, ਜਿਹੜਾ ਤੇਰੇ ਪਿੱਤਰਾਂ ਦਾ ਭਲਾ ਕਰਦਾ ਹੈ। ਮਹਾਰਾਜ ਜੀ ਨੇ ਕਿਹਾ ਕਿ ਤੇਰੇ ਸਿਮਰਨ ਵਿਚ ਕਿਲਵਿਖ

ਵੀ ਖ਼ਤਮ ਹੋ ਜਾਣਗੇ। ਕਿਲਵਿਖ ਕੀ ਹਨ ? ਜੇ ਗੁਰਮਤਿ ਦੀ ਰੋਸ਼ਨੀ ਵਿਚ ਆਪਾਂ ਦੇਖੀਏ ਤਾਂ ਐਹ ਜਿਹੜੀ ਤਨ ਦੀ ਮੈਲ ਹੈ, ਇਹ ਕੁਝ ਸਮੇਂ ਬਾਅਦ ਉਤਰ ਜਾਂਦੀ ਹੈ। ਕਪੜਿਆਂ ਦੀ ਮੈਲ ਉਤਰ ਜਾਂਦੀ ਹੈ, ਪਰ ਜਿਹੜੀ ਅੰਦਰ ਵਾਲੀ ਮੈਲ ਹੈ, ਇਹ ਕਈ ਪਿਛਲੇ ਜਨਮਾਂ ਤੋਂ ਆ ਰਹੀ ਹੈ, ਜੇ ਬੰਦਗੀ ਦੇ ਨਾਲ ਇਸ ਜਨਮ ਵਿਚ ਨਾ ਉਤਾਰੀ ਅਤੇ ਜਿਹੜੀ ਹੁਣ ਲੱਗੇਗੀ, ਅਗਲੇ ਜਨਮ ਵਿਚ ਵੀ ਇਹ ਪਹੁੰਚ ਜਾਵੇਗੀ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਜੇ ਤੇਰਾ ਅੰਦਰ ਸਿਮਰਨ ਵਿਚ ਟਿੱਕ ਗਿਆ ਤਾਂ ਗੁਰੂ ਗ੍ਰੰਥ ਸਾਹਿਬ ਜੀ ਨੇ ਬਚਨ ਲਿਖ ਕੇ ਦਿੱਤੇ ਕਿ ਜਿਵੇਂ ਇਕ ਚੰਗਿਆੜੀ, ਇਕ ਨਿੱਕੀ ਜਿਹੀ ਤੀਲੀ ਕਰੋੜਾਂ ਪੰਡਾਂ ਰੂੰ ਦੀਆਂ ਫੂਕ ਦੇਂਦੀ ਹੈ ਇਵੇਂ ਹੀ ਜੇ ਕਿਤੇ ਇਕ ਘੜੀ ਸਿਮਰਨ, ਕੀਰਤਨ ਵਿਚ ਜੁੜ ਗਿਆ ਤਾਂ ਤੇਰੇ ਕਰੋੜਾਂ ਜਨਮਾਂ ਦੇ ਪਾਪ ਇਕ ਘੜੀ ਵਿਚ ਸਾੜ ਦੇਣਗੇ।

ਆਉ ਥੋੜਾ ਉਸ ਮਾਂ ਵੱਲ ਚੱਲੀਏ, ਜਿਸ ਦਾ ਜ਼ਿਕਰ ਭਾਈ ਸਾਹਿਬ ਕਰ ਕੇ ਗਏ ਹਨ। ਸਾਨੂੰ ਮਹਿਸੂਸ ਹੋ ਰਿਹਾ ਹੈ ਕਿ ਮਾਤਾ ਗੁਜਰੀ ਜੀ ਅੱਜ ਉਹਨਾਂ ਦੇ ਜੀਵਨ ਸਬੰਧੀ, ਸੰਖੇਪ ਜਹੀ ਉਹਨਾਂ ਦੀ ਯਾਤਰਾ ਦਾ ਜ਼ਿਕਰ ਅਸੀਂ ਜ਼ਰੂਰ ਕਰੀਏ। ਕਰਤਾਰਪੁਰ ਤੋਂ ਅਸੀਂ ਸ਼ੁਰੂ ਕਰੀਏ ਤੇ ਠੰਡੇ ਬੁਰਜ ਤੱਕ ਆਪਾਂ ਆ ਜਾਈਏ।

ਮਾਤਾ ਗੁਜਰੀ ਜੀ ਦਾ ਜਨਮ ਮਾਤਾ ਬਿਸ਼ਨ ਕੌਰ ਜੀ ਦੀ ਕੁੱਖੋਂ, ਪਿਤਾ ਭਾਈ ਲਾਲ ਚੰਦ ਜੀ ਦੇ ਗ੍ਰਹਿ ਵਿਖੇ ਹੋਇਆ। ਧੰਨ ਗੁਰੂ ਹਰਿਗੋਬਿੰਦ ਸਾਹਿਬ ਕਰਤਾਰਪੁਰ ਦੀ ਧਰਤੀ 'ਤੇ ਆਏ। ਇਤਿਹਾਸ ਕਹਿੰਦਾ ਹੈ ਕਿ ਹਜ਼ੂਰ ਸੱਚੇ ਪਾਤਿਸ਼ਾਹ ਜੀ ਨੇ, ਇਸ ਘਰ ਦੇ ਰਿਸ਼ਤੇ ਨੂੰ ਸਵਿਕਾਰਿਆ ਹੈ। ਮਾਤਾ ਗੁਜਰੀ ਜੀ ਦਾ ਰਿਸ਼ਤਾ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਛੋਟੇ ਸਪੁੱਤਰ ਗੁਰੂ ਤੇਗ਼ ਬਹਾਦਰ ਜੀ ਨਾਲ ਹੋਇਆ। ਜਿਹੜੀ ਵਿਆਹ ਦੀ ਆਰਬਲਾ ਲਿਖੀ ਹੈ, ਬਾਲ ਉਮਰ ਵਿਚ ਵਿਆਹ ਹੋਇਆ ਹੈ। ਮਾਤਾ ਗੁਜਰੀ ਜੀ ਅੰਮ੍ਰਿਤਸਰ ਦੀ ਧਰਤੀ 'ਤੇ ਵੀ ਰਹੇ। ਕਰਤਾਰਪੁਰ ਤੋਂ ਕੀਰਤਪੁਰ ਸਾਹਿਬ ਵੀ ਆਏ। ਚੌਥੀ ਜੰਗ ਕਰਤਾਰਪੁਰ ਦੀ ਮਾਤਾ ਗੁਜਰੀ ਜੀ ਨੇ ਆਪਣੀਆਂ ਅੱਖਾਂ ਦੇ ਨਾਲ ਵੇਖੀ। ਕੀਰਤਪੁਰ ਸਾਹਿਬ ਜੀ ਦੀ ਧਰਤੀ 'ਤੇ ਆਉਂਦਿਆਂ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਪੋਤੇ ਗੁਰੂ ਹਰਿ ਰਾਏ ਸਾਹਿਬ ਜੀ ਨੂੰ ਗੁਰੂ ਬਣਾ ਦਿੱਤਾ ਸੀ। ਗੁਰੂ ਹਰਿਰਾਏ ਜੀ ਲਈ ਮੈਂ ਸ਼ਬਦ ਵਰਤਿਆ ਹੈ ਸਿੱਖ ਹੋਣ ਦੇ ਨਾਤੇ, ਪੋਤੇ ਨੂੰ ਗੁਰਗੱਦੀ ਦਿੱਤੀ ਤੇ ਆਪਣੇ ਮਹਿਲ ਮਾਤਾ ਨਾਨਕੀ ਜੀ, ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਮਾਤਾ ਤੇ ਗੁਰੂ ਤੇਗ਼ ਬਹਾਦਰ ਜੀ ਦੇ ਮਹਿਲ ਮਾਤਾ ਗੁਜਰੀ ਜੀ ਨੂੰ ਕੀਰਤਪੁਰ ਸਾਹਿਬ ਜੀ ਦੀ ਧਰਤੀ ਤੋਂ ਬਕਾਲਾ ਸਾਹਿਬ ਦੀ ਧਰਤੀ ਵੱਲ ਤੋਰ ਦਿੱਤਾ।

ਗੁਰੂ ਤੇਗ਼ ਬਹਾਦਰ ਜੀ ਜਦੋਂ ਬਕਾਲਾ ਸਾਹਿਬ ਪਹੁੰਚੇ ਤਾਂ ਉਸ ਵਕਤ ਮਾਤਾ ਗੁਜਰੀ ਜੀ ਦੀ ਉਮਰ ਅਠਾਰਾਂ-ਉੱਨੀ ਸਾਲ ਦੇ ਕਰੀਬ ਸੀ ਅਤੇ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਜੀ ਦੀ ਉਮਰ ਪੰਜ ਸਾਲ ਇਸ ਤੋਂ ਵੱਧ ਅਸੀਂ ਲੈ ਲਈਏ। ਬਾਬਾ ਬਕਾਲਾ ਸਾਹਿਬ ਨਾਮ

---

*(10) ਪੂਤਾ ਮਾਤਾ ਕੀ ਆਸੀਸ*

ਬਾਅਦ ਵਿਚ ਪਿਆ ਹੈ। ਉਥੇ ਹਜ਼ੂਰ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਦੋ ਦਹਾਕੇ ਤੋਂ ਵੱਧ ਸਮਾਂ ਉਸ ਅਕਾਲ ਪੁਰਖ ਦੀ ਇਬਾਦਤ ਵਿਚ ਜੁੜੇ ਰਹੇ।

ਦੇਖੋ ਇਕ ਸੁਹਾਗਣ ਵੱਲ। ਪਤੀ ਉਹਨਾਂ ਦੇ ਬੰਦਗੀ ਵਿਚ ਅਤੇ ਸਿਮਰਨ ਵਿਚ ਜੁੜੇ ਹੋਏ ਹਨ ਅਤੇ ਮਾਤਾ ਗੁਜਰੀ ਜੀ ਆਪਣੇ ਪਤੀ ਦੇ ਨਾਲ ਉਸੇ ਸਿਦਕ ਨੂੰ ਪਾਲਦਿਆਂ ਉਹਨਾਂ ਦੀ ਸੇਵਾ ਕਰ ਰਹੇ ਹਨ। ਇਤਿਹਾਸ ਵਿਚ ਕੋਈ ਉਲ੍ਹਾਮਾ, ਕੋਈ ਗਿਲਾ, ਕੋਈ ਸ਼ਿਕਵਾ ਕਿਤੇ ਨਹੀਂ ਮਿਲਦਾ। ਪਤੀ ਭਗਤੀ ਕਰਦੇ ਹਨ ਤੇ ਮਾਤਾ ਗੁਜਰੀ ਆਪਣੇ ਪਤੀ ਦੀ ਸੇਵਾ ਵਿਚ ਤੱਤਪਰ ਰਹਿੰਦੇ ਹਨ। ਇਥੇ ਹੁਣ ਇਤਿਹਾਸ ਕਹਿੰਦਾ ਹੈ ਕਿ ਪਿਤਾ ਜੀ ਨੇ ਬੰਦਗੀ ਕੀਤੀ, ਪਰ ਹਜ਼ੂਰ ਜੀ ਦੇ ਬਚਨ ਹਨ, ਧੰਨ ਗੁਰੂ ਕਲਗੀਧਰ ਜੀ ਦੀ ਰਸਨਾ ਦੇ ਬੋਲ ਹਨ। ਉਹ ਕਹਿੰਦੇ ਹਨ ਕਿ ਪਿਤਾ ਜੀ ਨੇ ਬਹੁਤ ਬੰਦਗੀ ਕੀਤੀ। ਮਾਂ ਮੇਰੀ ਨੇ ਵੀ ਇਤਨੀ ਭਗਤੀ ਕੀਤੀ ਕਿ ਪ੍ਰਮਾਤਮਾ ਖ਼ੁਸ਼ ਹੋ ਗਏ ਅਤੇ ਮੈਂ ਮਾਤ ਗੁਜਰੀ ਜੀ ਦੀ ਕੁੱਖ ਵਿਚ ਆ ਗਿਆ। ਦੇਖੋ ਭਗਤੀ, ਠੰਡੇ ਬੁਰਜ ਵਿਚ ਬੈਠੀ ਮਾਂ ਅਸੀਸਾਂ ਦੇ ਰਹੀ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਬੋਲ ਹਨ :

*ਤਾਤ ਮਾਤ ਮੁਰ ਅਲਖ ਅਰਾਧਾ॥*

ਤਾਤ ਦਾ ਅਰਥ ਹੈ ਪਿਤਾ, ਮਾਤ ਦਾ ਅਰਥ ਹੈ ਮਾਂ। ਮਾਤਾ ਤੇ ਪਿਤਾ ਨੇ ਇਤਨੀ ਭਗਤੀ ਕੀਤੀ :

*ਤਾਤ ਮਾਤ ਮੁਰ ਅਲਖ ਅਰਾਧਾ॥ ਬਹੁ ਬਿਧਿ ਜੋਗ ਸਾਧਨਾ ਸਾਧਾ॥*
*ਤਿਨ ਜੋ ਕਰੀ ਅਲਖ ਕੀ ਸੇਵਾ॥ ਤਾ ਤੇ ਭਏ ਪ੍ਰਸੰਨ ਗੁਰਦੇਵਾ॥*
*ਤਿਨ ਪ੍ਰਭ ਜਬ ਆਇਸ ਮੁਹਿ ਦੀਆ॥ ਤਬ ਹਮ ਜਨਮ ਕਲੂ ਮਹਿ ਲੀਆ॥*

ਗੁਰੂ ਵਰਗਾ ਗ੍ਰਿਹਸਤ ਵੀ ਸ਼ਾਇਦ ਕਿਤੇ ਦੇਖਣ ਨੂੰ ਮਿਲੇ। ਗ੍ਰਿਹਸਤ ਦਾ ਅਰਥ ਵਾਸ਼ਨਾਵਾਂ ਦੀ ਪੂਰਤੀ ਨਹੀਂ। ਕਹਿੰਦੇ ਹਨ, ਗ੍ਰਿਹਸਤੀ ਉਹ ਹੈ ਜਿਹੜਾ ਭਜਨ, ਬੰਦਗੀ, ਸੇਵਾ ਕਰਦਿਆਂ ਕਰਦਿਆਂ ਇਸ ਅਵਸਥਾ ਵਿਚ ਪਹੁੰਚ ਜਾਏ ਕਿ ਉਹ ਘਰ ਵਿਚ ਰਹਿ ਕੇ ਵੀ ਆਪਣੇ ਅੰਦਰ ਦੀਆਂ ਵਾਸ਼ਨਾਵਾਂ 'ਤੇ ਇੰਝ ਕਾਬੂ ਪਾ ਲਵੇ ਜਿਵੇਂ ਕਿਸੇ ਅੜੀਅਲ ਘੋੜੇ ਨੂੰ ਲਗਾਮ ਫੜ ਕੇ ਆਪਣੇ ਕਾਬੂ ਕੀਤਾ ਹੋਵੇ।

ਬਾਬਾ ਫ਼ਰੀਦ ਜੀ ਗ੍ਰਿਹਸਤੀ ਹਨ। ਉਹਨਾਂ ਦੀਆਂ ਸ਼ਾਦੀਆਂ ਹੋਈਆਂ ਹਨ, ਪਰ ਜਦੋਂ ਕਿਤੇ ਅੰਦਰ ਦੀ ਗੱਲ ਚੱਲਦੀ ਹੈ— ਨਾਮ ਦੀ, ਮਨ ਦੀ ਤਾਂ ਉਹ ਕਹਿੰਦੇ ਹਨ ਕਿ ਤੂੰ ਰੱਬ ਨੂੰ ਭਾਲਣ ਲਈ ਖ਼ੁਦਾ ਨੂੰ ਲੱਭਣ ਤੁਰਿਆ ਹੈਂ ਤਾਂ ਤੈਨੂੰ ਅੱਜ ਮਿਲ ਸਕਦਾ ਹੈ। ਤੂੰ ਇਕ ਕੰਮ ਕਰ, ਸਿਮਰਨ ਕਰ, ਆਪਣੀਆਂ ਇੰਦਰੀਆਂ 'ਤੇ ਕਾਬੂ ਪਾ ਜਾ।

*ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥ ੧॥ ਰਹਾਉ॥*

(ਅੰਗ ੪੮੮)

ਜਿਨ੍ਹਾਂ ਨੇ ਤੇਰੇ ਮਨ ਵਿਚ ਅੱਗ ਦੇ ਭਾਂਬੜ ਬਾਲੇ ਹਨ, ਬਸ ਇਹਨਾਂ ਇੰਦਰੀਆਂ 'ਤੇ ਕਾਬੂ ਪਾ ਲੈ, ਤੈਨੂੰ ਅੱਜ ਹੀ ਖ਼ੁਦਾ ਮਿਲ ਜਾਏਗਾ।

ਮਾਂ ਗੁਜਰੀ ਸੇਵਾ ਕਰਦੇ ਹਨ। ਉਹਨਾਂ ਨੂੰ ਆਪਾਂ ਦੁਨਿਆਵੀ ਰੰਗ ਨਾਲ ਜੋੜ ਦੇਈਏ ਤਾਂ ਉਹ ਧੁਰੋਂ ਦਰਗਾਹ ਤੋਂ ਨਿਵਾਜੇ ਆਏ ਹਨ ਤੇ ਉਸ ਕੁੱਖ ਨੇ ਜਿਸ ਨੂੰ ਜਨਮ ਦੇਣਾ ਹੈ ਪਿਆਰਿਉ ! ਉਸ ਕੁੱਖ ਦੀ ਤਿਆਰੀ ਹੈ ਬਕਾਲਾ ਸਾਹਿਬ ਜੀ ਦੀ ਧਰਤੀ 'ਤੇ ਉਸ ਨੂੰ ਜੀ ਆਇਆਂ ਕਹਿਣ ਲਈ। ਉਥੇ ਮਾਤਾ ਜੀ ਸੇਵਾ ਕਰਦੇ ਰਹੇ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਅੰਦਰ ਜੋਤ ਆਈ। ਗੁਰਦੇਵ ਨੂੰ ਭਾਈ ਮੱਖਣ ਸ਼ਾਹ ਜੀ ਨੇ ਪ੍ਰਗਟ ਕੀਤਾ। ਹਜ਼ੂਰ ਬਾਹਰ ਆਏ। ਉਹਨਾਂ ਨੇ ਜਿਹਨਾਂ ਨੇ ਗੋਲੀਆਂ ਚਲਾਈਆਂ, ਉਹਨਾਂ ਨੂੰ ਵੀ ਕਹਿ ਦਿੱਤਾ—ਪ੍ਰਮਾਤਮਾ ਤੁਹਾਡਾ ਭਲਾ ਕਰੇ। ਕਿਉਂਕਿ ਬੰਦਗੀ ਕਰਨ ਵਾਲਾ ਬੁਰਾ ਕਰਨ ਵਾਲੇ ਦਾ ਭਲਾ ਮੰਗਦਾ ਹੈ। ਕਿਉਂਕਿ ਜਿੰਨਾ ਬੰਦਾ ਬੁਰਾ ਮੰਗਦਾ ਹੈ, ਓਨਾ ਜਿਸ ਦੀ ਬੁਰਿਆਈ ਮੰਗਦਾ ਹੈ, ਸ਼ਾਇਦ ਉਸ ਦਾ ਏਨਾ ਬੁਰਾ ਨਾ ਹੋਵੇ, ਜਿੰਨਾ ਆਪਣੇ ਅੰਦਰ ਦਾ ਬੁਰਾ ਹੋ ਜਾਂਦਾ ਹੈ। ਬੁਰਾਈ ਕਰਨ ਵਾਲੇ ਦਾ ਕਦੀ ਵੀ ਅੰਦਰ ਨਹੀਂ ਟਿਕਦਾ। ਮਹਾਰਾਜ ਜੀ ਨੇ ਬਾਣੀ ਵਿਚ ਕਿਹਾ ਹੈ ਕਿ ਬੰਦਿਆ ! ਤੂੰ ਬਿਮਾਰੀਆਂ ਤੋਂ ਬਚਣਾ ਹੈ। ਸੱਚ ਇਹ ਹੈ ਕਿ ਅੱਜ ਥਾਂ-ਥਾਂ 'ਤੇ ਦੱਸਦੇ ਹਨ ਕਿ ਇਸ ਢੰਗ ਨਾਲ ਜੀਉ। ਬਾਬਾ ਫ਼ਰੀਦ ਕਹਿੰਦੇ ਹਨ ਕਿ ਤੈਨੂੰ ਕੋਈ ਰੋਗ ਨਹੀਂ ਲੱਗੇਗਾ, ਇਕ ਤੂੰ ਈਰਖਾ ਤੋਂ ਬਚ ਜਾ, ਦੂਸਰਾ ਕਿਸੇ ਦਾ ਬੁਰਾ ਨਾ ਸੋਚ। ਸਭ ਦਾ ਭਲਾ ਮੰਗ, ਤੇਰੇ ਅੰਦਰ ਨੂੰ ਖੇੜਾ ਮਿਲੇਗਾ, ਸਾਰੀਆਂ ਬਿਮਾਰੀਆਂ ਵੀ ਖਹਿੜਾ ਛੱਡ ਜਾਣਗੀਆਂ।

*ਫਰੀਦਾ ਬੁਰੇ ਦਾ ਭਲਾ ਕਰਿ*

ਜਦੋਂ ਬੁਰਿਆਈ ਆਉਂਦੀ ਹੈ, ਉਦੋਂ ਹੀ ਬੰਦਾ ਗ਼ੁੱਸੇ ਵਿਚ ਆਉਂਦਾ ਹੈ।

*ਗੁਸਾ ਮਨਿ ਨਾ ਹਢਾਇ॥*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥*

(ਅੰਗ ੧੩੮੧)

ਇਥੇ ਮਾਤਾ ਜੀ ਦੇ ਸਨਮੁਖ ਸਭ ਕੁਝ ਹੋਇਆ, ਪਰ ਪਤੀ ਦੀ ਆਗਿਆ ਲਈ ਸੀਸ ਝੁਕਾਇਆ। ਬਾਬਾ ਬਕਾਲਾ ਸਾਹਿਬ ਜੀ ਦੀ ਧਰਤੀ ਤੋਂ ਅੰਮ੍ਰਿਤਸਰ ਆਏ। ਮਾਤ ਗੁਜਰੀ ਜੀ ਨਾਲ ਹਨ। ਜਦੋਂ ਨਗਰ ਗੁਰੂ ਦਾ ਚੱਕ ਨਾਨਕੀ ਵਸਾਇਆ ਤਾਂ ਪਰਿਵਾਰ ਨਾਲ ਹੈ। ਜੇ ਪੂਰਬ ਨੂੰ ਗੁਰੂ ਤੇਗ਼ ਬਹਾਦਰ ਸਾਹਿਬ ਗਏ ਤਾਂ ਮਾਤਾ ਨਾਨਕੀ ਜੀ ਤੇ ਉਹਨਾਂ ਦੇ ਮਹਿਲ ਮਾਤਾ ਗੁਜਰੀ ਜੀ ਨਾਲ ਹਨ। ਇਥੋਂ ਹਜ਼ੂਰ ਤੁਰੇ ਤੇ ਪਟਨਾ ਸਾਹਿਬ ਜੀ ਦੀ ਧਰਤੀ 'ਤੇ ਪਹੁੰਚੇ। ਮਾਤਾ ਨਾਨਕੀ ਜੀ ਪ੍ਰਸੰਨ ਹਨ। ਮਾਤਾ ਗੁਜਰੀ ਜੀ ਦੀ ਕੁੱਖ ਨੂੰ ਭਾਗ ਲੱਗਾ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਪਟਨੇ ਦੀ ਧਰਤੀ 'ਤੇ ਰੁੱਕੇ ਹਨ। ਘਰ ਸੰਤਾਨ ਦਾ ਜਨਮ ਹੋਇਆ ਹੈ। ਕੀ ਇਕ ਔਰਤ ਚਾਹੇਗੀ ਕਿ ਮੇਰਾ ਪਤੀ ਮੇਰੇ ਕੋਲ ਨਾ ਹੋਵੇ ? ਘਰ ਸੰਤਾਨ ਦਾ ਜਨਮ ਹੁੰਦਾ ਹੋਵੇ ਤੇ

ਪਤੀ ਲੋਕਾਂ ਦੇ ਦੁੱਖ ਨਿਵਾਰਨ ਲਈ ਅੱਗੇ ਤੁਰਿਆ ਹੋਵੇ। ਧੰਨ ਮਾਤਾ ਗੁਜਰੀ ਜੀ, ਜਿਨ੍ਹਾਂ ਨੇ ਆਪ ਹਜ਼ੂਰ ਨੂੰ ਕਿਹਾ—ਮਹਾਰਾਜ ! ਤੁਸੀਂ ਤੱਪਦੇ ਸੜਦੇ ਲੋਕਾਂ ਦਾ ਭਲਾ ਕਰੋ, ਅਸੀਂ ਪਿੱਛੇ ਰੁੱਕਾਂਗੇ। ਪਰਿਵਾਰ ਪਿੱਛੇ ਰੁਕਿਆ। ਮਾਤ ਗੁਜਰੀ ਜੀ ਦੀ ਕੁੱਖ ਵਿਚੋਂ ਪਟਨਾ ਸਾਹਿਬ ਦੀ ਧਰਤੀ 'ਤੇ ਧੰਨ ਗੁਰੂ ਗੋਬਿੰਦ ਰਾਏ ਜੀ ਦਾ ਆਗਮਨ ਹੋਇਆ। ਦਾਦੀ ਤੇ ਮਾਂ ਨੇ ਗੁਰੂ ਗੋਬਿੰਦ ਰਾਏ ਜੀ ਨੂੰ ਪਾਲਿਆ। ਉਥੇ ਪਟਨਾ ਸਾਹਿਬ ਵਿਖੇ ਮਾਤਾ ਗੁਜਰੀ ਜੀ ਦੇ ਸਾਹਮਣੇ ਕਦੀ ਕੰਗਨ ਸੁੱਟ ਕੇ ਆ ਜਾਂਦੇ ਹਨ ਤਾਂ ਮਾਤਾ ਪੁੱਛਦੇ ਹਨ— ਲਾਲ ! ਇਹ ਕੰਗਨ ਕਿੱਥੇ ਸੁੱਟਿਆ ਹੈ ? ਕਹਿੰਦੇ ਹਨ, ਚੱਲੋ ਮੇਰੇ ਨਾਲ ਮੈਂ ਦੱਸਾਂ। ਦੂਜੇ ਕੰਗਨ ਨੂੰ ਸੁੱਟ ਕੇ ਕਹਿੰਦੇ ਹਨ, ਮਾਂ ! ਜਿਥੇ ਇਹ ਗਿਆ, ਉਥੇ ਹੀ ਸੁੱਟਿਆ ਹੈ। ਉਥੇ ਗੁਲੇਲੇ ਚਲਾਏ। ਤੀਰ ਚਲਾਏ।

ਗੁਰੂ ਤੇਗ਼ ਬਹਾਦਰ ਸਾਹਿਬ ਪੰਜਾਬ ਦੀ ਧਰਤੀ ਨੂੰ ਆਏ, ਪਰ ਪਰਿਵਾਰ ਬਾਅਦ ਵਿਚ ਆਇਆ ਹੈ। ਮਾਤਾ ਗੁਜਰੀ ਜੀ ਪੁੱਤਰ ਨੂੰ ਲੈ ਕੇ ਅਨੰਦਪੁਰ ਸਾਹਿਬ ਆਏ। ਇਸ ਧਰਤੀ 'ਤੇ ਕੁਝ ਸਮਾਂ ਗੁਰੂ ਤੇਗ਼ ਬਹਾਦਰ ਜੀ ਦੀ ਛਤਰ ਛਾਇਆ ਦੇ ਥੱਲੇ ਪਰਵਰਿਸ਼ ਹੁੰਦੀ ਰਹੀ। ਉਹ ਘੜੀ ਆਈ ਜਦੋਂ ਕਸ਼ਮੀਰੀ ਪੰਡਿਤਾਂ ਨੇ ਫ਼ਰਿਆਦ ਕੀਤੀ। ਇਕ ਸੁਹਾਗਣ ਦਾ ਅੰਦਰ ਹੈ। ਪਤੀ ਦਾ ਹੋਣਾ ਹੀ ਸਭ ਕੁਝ ਹੈ। ਆਪਣੇ ਪਤੀ ਨੂੰ ਸ਼ਹਾਦਤ ਦਾ ਜਾਮ ਪੀਂਦਿਆਂ ਆਪਣੀਆਂ ਅੱਖਾਂ ਨਾਲ ਖ਼ੁੱਦ ਦੇਖਿਆ ਹੈ। ਵਾਪਿਸ ਆਏ, ਧੜ ਨਹੀਂ ਆਇਆ, ਕੇਵਲ ਸੀਸ ਆਇਆ ਹੈ। ਧੰਨ ਹੈ ਉਹ ਮਾਂ, ਜਿਸ ਨੇ ਸਿਰਫ਼ ਪਤੀ ਦਾ ਸੀਸ ਦੇਖਿਆ ਹੈ। ਮਾਤਾ ਗੁਜਰੀ ਜੀ ਧੰਨ ਹੈ। ਪੁੱਤਰ ਨੂੰ ਪਾਲਿਆ, ਪਤੀ ਘਰ ਨਹੀਂ। ਪਤੀ ਭੋਰੇ ਵਿਚ ਬੈਠ ਕੇ ਬੰਦਗੀ ਕਰਦੇ ਹਨ। ਆਪ ਬਾਹਰ ਬੈਠ ਕੇ ਅਭਿਆਸ ਕਰਦੇ ਹਨ, ਸੇਵਾ ਪਏ ਕਰਦੇ ਹਨ।

ਅੱਜ ਜਿਥੇ ਪਤੀ ਦਾ ਇਕੱਲਾ ਸੀਸ ਆਇਆ ਹੋਵੇ, ਕਿਤੇ ਵੀ ਇਤਿਹਾਸ ਨੇ ਰੋਣ ਦਾ ਜ਼ਿਕਰ ਨਹੀਂ ਕੀਤਾ। ਪਤੀ ਦੇ ਸੀਸ ਨੂੰ ਦੇਖਿਆ, ਸੀਸ ਦੇਖ ਕੇ ਆਪਣੇ ਪੁੱਤਰ ਵੱਲ ਦੇਖਿਆ ਤੇ ਹੱਥ ਜੋੜ ਕੇ ਕਿਹਾ ਸੀ, ਸਤਿਗੁਰੂ ! ਤੁਹਾਡੀ ਨਿੱਭ ਗਈ, ਮੇਰੀ ਵੀ ਨਿੱਭ ਜਾਏ। ਉਥੇ ਧਰਤੀ 'ਤੇ ਮਾਤਾ ਨੇ ਫਿਰ ਅਸੀਸਾਂ ਦਿੱਤੀਆਂ, ਪੁੱਤਰ ! ਤੇਰਾ ਸੁਜੱਸ ਹੋਵੇ।

ਪਉਂਟਾ ਸਾਹਿਬ ਜੀ ਦੀ ਧਰਤੀ 'ਤੇ ਕ੍ਰਿਪਾ ਹੋਈ। ਪੁੱਤਰ ਦੇ ਘਰ ਪੁੱਤਰਾਂ ਨੇ ਜਨਮ ਲਿਆ। ਚਾਰ ਸਾਹਿਬਜ਼ਾਦਿਆਂ ਦਾ ਜਨਮ ਹੋਇਆ। ਦੋਨਾਂ ਛੋਟੇ ਸਾਹਿਬਜ਼ਾਦਿਆਂ ਨੂੰ ਮਾਤਾ ਜੀ ਆਪਣੀਆਂ ਅੱਖਾਂ ਤੋਂ ਦੂਰ ਨਹੀਂ ਜਾਣ ਦਿੰਦੇ। ਬਾਬਾ ਫਤਹਿ ਸਿੰਘ ਜੀ ਨੂੰ ਹਰ ਸਮੇਂ ਆਪਣੀ ਗੋਦ ਵਿਚ ਰੱਖਣਾ। ਦਾਦੀ ਦੀ ਗੋਦ ਨੇ ਮਾਂ ਵਾਲਾ ਹੀ ਪਿਆਰ ਦਿੱਤਾ।

ਅਨੰਦਪੁਰ ਸਾਹਿਬ ਜੀ ਦੀ ਧਰਤੀ 'ਤੇ ਘੇਰੇ ਪਏ, ਪਰ ਮਾਤਾ ਗੁਜਰੀ ਜੀ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਨੂੰ ਆਪਣੇ ਕੋਲ ਹੀ ਰੱਖਦੇ ਹਨ। ਜਿਸ ਦਿਨ ਅਨੰਦਪੁਰ ਸਾਹਿਬ ਛੱਡਿਆ ਹੈ, ਉਥੇ ਵੀ ਮਾਤਾ ਗੁਜਰੀ ਜੀ ਨੇ ਆਪਣੇ ਘੋੜੇ ਉੱਤੇ ਹੀ ਦੋਨੋਂ ਪੋਤੇ ਬਿਠਾਏ। ਮਾਤਾ ਗੁਜਰੀ ਜੀ ਨੇ ਸਰਸਾ ਪਾਰ ਕੀਤੀ। ਗੰਗੂ ਆਪਣੇ ਘਰ ਵਿਚ ਲੈ

ਆਇਆ। ਦੇਖੋ ਉਸ ਮਾਂ ਨੂੰ, ਪੁੱਤਰ ਵੀ ਕੋਈ ਨਹੀਂ ਦਿੱਸਦਾ। ਨੂੰਹਾਂ ਵੀ ਨਜ਼ਰ ਨਹੀਂ ਆਉਂਦੀਆਂ। ਸਿੱਖ ਪਿਆਰੇ ਵੀ ਨਹੀਂ ਦਿੱਸਦੇ। ਆਪਣੇ ਵੱਡੇ ਪੋਤੇ ਵੀ ਸਾਹਮਣੇ ਨਹੀਂ, ਪਰ ਉਸ ਕਕਰੀਲੀਆਂ ਰਾਤਾਂ ਵਿਚ ਮਾਂ ਆਪਣੇ ਪੋਤਿਆਂ ਨੂੰ ਸੀਨੇ ਨਾਲ ਲਾ ਕੇ ਜਿਨ੍ਹਾਂ-ਜਿਨ੍ਹਾਂ ਪੜਾਵਾਂ ਤੋਂ ਲੰਘੀ, ਬਸ ਇਹੀ ਅਸੀਸਾਂ ਦਿੰਦੀ ਗਈ :

*ਪੂਤਾ ਮਾਤਾ ਕੀ ਆਸੀਸ॥*

ਮੈਂ ਤੁਹਾਨੂੰ ਅਸੀਸ ਦੇ ਸਕਦੀ ਹਾਂ। ਜੇ ਇਤਿਹਾਸ ਦੇ ਪੰਨੇ ਦੇਖੀਏ ਤਾਂ ਮਾਤਾ ਜੀ ਦੀ ਆਰਬਲਾ 75 ਤੋਂ ਟੱਪਦੀ ਹੈ। ਇਸ ਅਵਸਥਾ ਵਿਚ ਮਾਤਾ ਜੀ ਪੋਤਿਆਂ ਨੂੰ ਅਸੀਸਾਂ ਪਏ ਦਿੰਦੇ ਹਨ। ਯਾਦ ਰੱਖੋ, ਅਸੀਸ ਸ਼ਬਦ ਅਸੀਂ ਚੁਣਿਆ ਹੈ, ਪਰ ਅਸੀਸ ਆਮ ਮਾਂ ਦੀ ਨਹੀਂ। ਇਹ ਅਸੀਸ ਉਸ ਸੀਨੇ ਵਿਚੋਂ ਹੈ ਜਿਸ ਨੇ ਪਤੀ ਦਾ ਸੀਸ ਦੇਖਿਆ ਹੈ, ਪਰ ਅੰਦਰ ਨੂੰ ਡੋਲਣ ਨਹੀਂ ਦਿੱਤਾ। ਏਥੇ ਤਾਂ ਰੋਮ-ਰੋਮ ਵਿਚ ਗੁਰੂ ਦੀ ਬਾਣੀ ਤੇ ਨਾਮ ਵੱਸਿਆ ਹੈ। ਉਸ ਦੇ ਮੂੰਹ ਵਿਚੋਂ ਨਿਕਲੀਆਂ ਅਸੀਸਾਂ ਹਨ। ਉਹਨਾਂ ਛੋਟੇ-ਛੋਟੇ ਬਾਲਾਂ ਨੂੰ ਵੀ ਪਹਾੜ ਦੀ ਤਰ੍ਹਾਂ ਅਡੋਲ ਕਰ ਦਿੱਤਾ ਹੈ। ਹਜ਼ੂਰ ਦਾ ਸ਼ਬਦ ਸੀ ਕਿ ਉਹ ਮਾਂ ਜਿਸ ਨੇ ਪਤੀ ਦਿੱਤਾ, ਪਤੀ ਸ਼ਹੀਦ, ਉਸ ਦੇ ਪੋਤੇ ਸ਼ਹੀਦ। ਸਿੱਖ ਇਤਿਹਾਸ ਵਿਚ ਉਹ ਪਹਿਲੀ ਮਾਂ ਹੈ, ਜਿਸ ਨੇ ਕੈਦ ਕੱਟੀ ਤੇ ਸ਼ਹਾਦਤ ਦਾ ਜਾਮ ਪੀਤਾ ਹੈ। ਉਸ ਮਾਂ ਦੀ ਅਸੀਸ ਹੈ ਕਿ ਪੁੱਤਰ ਤੁਹਾਨੂੰ ਪ੍ਰਮਾਤਮਾ ਭੁੱਲੇ ਨਾ। ਨਿਮਖ ਜਿੰਨਾ ਸਮਾਂ ਸਾਈਂ ਵਿਸਰੇ ਨਾ।

*ਪੂਤਾ ਮਾਤਾ ਕੀ ਅਸੀਸ॥*
*ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥ ੧॥ ਰਹਾਉ॥*

(ਅੰਗ ੪੯੬)

ਤੇਰੇ ਉੱਤੇ ਸਤਿਗੁਰੂ ਦਇਆਲੂ ਰਹਿਣ। ਤੇਰਾ ਪਿਆਰ ਬਾਹਰਮੁੱਖੀ ਨੱਚਣ ਵਾਲਿਆਂ ਨਾਲ ਨਹੀਂ, ਤੇਰਾ ਪਿਆਰ ਦੁਨੀਆਂ ਦੇ ਐਸ਼ੋ-ਆਰਾਮ ਵਾਲਿਆਂ ਨਾਲ ਨਹੀਂ, ਹੇ ਪੁੱਤਰ! ਤੈਨੂੰ ਅਸੀਸ ਦਿੰਦੀ ਹਾਂ। ਉਮਰ ਤੇਰੀ ਭਾਵੇਂ ਅਜੇ ਛੋਟੀ ਹੈ ਅਤੇ ਜਿਥੇ ਰੱਬ ਦੇ ਪਿਆਰੇ ਸੰਤ ਜਨ ਹਨ, ਉਹਨਾਂ ਦੀ ਸੇਵਾ ਕਰ। ਤੇਰੀ ਪ੍ਰੀਤ ਬੰਦਗੀ ਕਰਨ ਵਾਲਿਆਂ ਨਾਲ ਹੋ ਜਾਏ। ਕਹਿੰਦੇ ਹਨ, ਮਾਂ ਬੱਚਿਆਂ ਲਈ ਸੋਹਣੇ ਬਸਤਰ ਲੱਭਦੀ ਹੈ। ਉਹ ਕੱਪੜੇ ਪਾਟਦੇ ਹਨ, ਉਹ ਕੱਪੜੇ ਛੋਟੇ ਹੁੰਦੇ ਹਨ, ਪਰ ਮੇਰੇ ਪੁੱਤਰ! ਮੇਰਾ ਗੁਰੂ ਤੈਨੂੰ ਪੱਤ ਦਾ ਕੱਪੜਾ ਦੇ ਦੇਵੇ, ਪੱਤ ਦੇ ਕੱਪੜੇ ਨਾਲ ਲੋਕ ਤੇ ਪ੍ਰਲੋਕ ਢੱਕਿਆ ਜਾਂਦਾ ਹੈ। ਭੋਜਨ ਤੇਰਾ ਕੀਰਤਨ ਬਣ ਜਾਏ। ਜਿਹੜਾ ਬੱਚਾ ਕੀਰਤਨ ਸੁਣਨਾ ਨੇਮ ਨਾਲ ਸ਼ੁਰੂ ਕਰ ਦੇਵੇ ਤਾਂ ਗੁਰੂ ਨੇ ਪੱਤ ਦਾ ਕੱਪੜਾ ਪਾ ਕੇ ਲੋਕ ਪ੍ਰਲੋਕ ਉਸ ਦਾ ਕਿਉਂ ਨਹੀਂ ਢੱਕਣਾ। ਫਿਰ ਮੇਰੇ ਬੱਚੇ! ਤੇਰੇ ਉੱਤੇ ਇਕ ਹੋਰ ਬਖ਼ਸ਼ਿਸ਼ ਹੋ ਜਾਵੇ :

*ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ*

ਤੂੰ ਅੰਮ੍ਰਿਤ ਛਕ।

*ਹਰਿ ਸਿਮਰਤ ਅਨਦ ਅਨੰਤਾ॥*

ਜਵਾਨੀ ਆਉਂਦੀ ਹੈ ਤਾਂ ਕਈ ਲੋਕ ਥੋੜੇ ਜਹੇ ਅਨੰਦ ਦੀ ਖ਼ਾਤਿਰ ਕਿਰਦਾਰ ਤੋਂ ਡਿੱਗ ਜਾਂਦੇ ਹਨ। ਤੂੰ ਏਨਾ ਸਿਮਰਨ ਕਰ ਕਿ ਤੈਨੂੰ ਉਹ ਆਨੰਦ ਮਿਲੇ ਜਿਹੜਾ ਕਦੀ ਖ਼ਤਮ ਹੀ ਨਾ ਹੋਵੇ।

*ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥ ੩॥*

(ਅੰਗ ੪੯੬)

ਤੂੰ ਦੁਨੀਆਂ ਦੇ ਸਾਰੇ ਰੰਗ ਤਮਾਸ਼ੇ ਛੱਡ ਦੇ। ਤੈਨੂੰ ਕੋਈ ਚਿੰਤਾ ਨਾ ਬਿਆਪੇ। ਤੇਰੇ ਅੰਦਰ ਪ੍ਰਮਾਤਮਾ ਦਾ ਚਿੰਤਨ ਬਣ ਜਾਏ।

*ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣ ਹੋਹੁ ਕਉਲਾ॥*
*ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ॥ ੪॥*

(ਅੰਗ ੪੯੬)

ਤੇਰਾ ਮਨ ਭਵਰਾ ਹੋ ਜਾਏ। ਪ੍ਰਭੂ ਦੇ ਚਰਨ ਕਮਲ ਹੋਣ। ਮਾਂ ਨੇ ਕਿਹਾ, ਪੁੱਤਰ! ਤੂੰ ਡੱਡੂ ਬਣ ਕੇ ਦੁਨੀਆਂ ਦਾ ਚਿੱਕੜ ਨਾ ਖਾਈਂ, ਤੂੰ ਕਮਲ ਦਾ ਫੁੱਲ ਗੁਰੂ ਬਣਿਆ ਹੈਂ, ਤੂੰ ਭਵਰਾ ਬਣ ਕੇ ਗੁਰੂ ਦੇ ਮਨ ਦੀ ਸੁਗੰਧੀ ਮਾਣ। ਪਿਆਰਿਓ! ਧੰਨ ਧੰਨ ਮਾਤਾ ਗੁਜਰੀ ਜੀ, ਜਿਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਬਹੁਤ ਕੁਝ ਹੰਢਾਇਆ ਹੈ। ਹੇ ਮਾਂ! ਜੇ ਤੂੰ ਦੁੱਧ ਪਿਆਉਂਦਿਆਂ ਬਾਣੀ ਪੜ੍ਹੇਂਗੀ ਤਾਂ ਕਿਉਂ ਨਹੀਂ ਉਸ ਉੱਤੇ ਅਸਰ ਹੋਵੇਗਾ। ਉਸ ਮਾਤਾ ਦੇ ਚਰਨਾਂ ਵਿਚ ਅੱਜ ਨਮਸਕਾਰ ਹੈ। ਸਤਿਗੁਰ ਸਾਡੇ ਸਾਰਿਆਂ ਉੱਤੇ ਰਹਿਮਤ ਕਰਨ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਲੱਖੀ ਜੰਗਲ ਖ਼ਾਲਸਾ

ਪਰਮ ਸਨਮਾਨ ਯੋਗ ਜੁੱਗੋ ਜੁੱਗ ਅਟੱਲ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਬੈਠੇ ਸਤਿਸੰਗੀ ਜਨੋਂ ! ਫਤਹਿ ਪ੍ਰਵਾਨ ਕਰੋ ਜੀ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਇਕ ਅੰਮ੍ਰਿਤ ਬਚਨ ਹੈ :

*ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ॥*

(ਅੰਗ ੧੨੫੪)

ਜਿਹੋ ਜਿਹੀ ਰੁੱਤ ਆਏਗੀ, ਉਸ ਅਨੁਸਾਰ ਮਨੁੱਖ ਦਾ ਸਰੀਰ ਆਪਣੀ ਕਾਇਆ ਨੂੰ, ਆਪਣੇ ਆਪ ਨੂੰ ਸੁੱਖੀ ਰੱਖਣ ਵਾਸਤੇ, ਉਹੋ ਜਿਹੇ ਸਾਧਨਾਂ ਨੂੰ ਖੋਜਣ ਦਾ ਯਤਨ ਕਰਦਾ ਹੈ।

ਅੱਜ ਪੋਖ ਦਾ ਮਹੀਨਾ ਅਰੰਭ ਹੋਇਆ ਹੈ। ਕਕਰੀਲੀਆਂ ਰਾਤਾਂ, ਠੰਡੀਆਂ ਹਵਾਵਾਂ, ਜ਼ਮੀਨ 'ਤੇ ਪੈਦਾ ਹੋਇਆ ਕੋਰਾ, ਇਸ ਦਾ ਜ਼ਿਕਰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਅੰਮ੍ਰਿਤ ਬਚਨ ਹਨ :

*ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ॥*

(ਅੰਗ ੧੧੦੯)

ਕਹਿਣ ਲੱਗੇ ਕਿ ਏਨਾ ਕੱਕਰ ਪੋਹ ਦੇ ਮਹੀਨੇ ਵਿਚ ਪੈਣ ਲੱਗਾ ਕਿ ਜੰਗਲ ਤੇ ਰੁੱਖਾਂ ਦੇ ਪੱਤੇ ਉਹ ਵੀ ਮੁਰਝਾ ਗਏ। ਤਿਨਕੇ ਸੁੱਕਣ ਲੱਗੇ, ਫਲਾਂ ਦਾ ਰੱਸ ਸੁੱਕਣ ਲੱਗਾ। ਇਹ ਪੋਹ ਦਾ ਕੱਕਰ ਬਾਹਰਮੁੱਖੀ ਜਦੋਂ ਪੈਂਦਾ ਹੈ ਤਾਂ ਬਨਸਪਤੀ ਨੂੰ ਸੁਕਾਉਂਦਾ ਹੈ, ਉਹਦੇ ਰੱਸ ਨੂੰ ਸੁਕਾਉਂਦਾ ਹੈ, ਪਰ ਉਸੇ ਜੋਤ ਨੇ ਪੰਜਵੇਂ ਜਾਮੇ ਵਿਚ ਕਿਹਾ ਹੈ ਕਿ ਹਾਂ, ਜੇ ਪਰੀਪੂਰਨ ਪ੍ਰਮਾਤਮਾ ਦਾ ਨਾਮ ਕੰਠ ਵਿਚ ਹੋਵੇ ਤਾਂ ਪੋਹ ਦਾ ਕੱਕਰ ਵੀ ਕੁਝ ਨਹੀਂ ਵਿਗਾੜ ਸਕਦਾ। ਧੰਨ ਗੁਰੂ ਅਰਜਨ ਦੇਵ ਜੀ ਦੇ ਬਚਨ ਹਨ :

*ਪੋਖਿ ਤੁਖਾਰੁ ਨ ਵਿਆਪਈ*

ਪੋਹ ਦੇ ਮਹੀਨੇ ਵਿਚ ਕੱਕਰ ਨਹੀਂ ਵਿਆਪ ਸਕਦਾ। ਭਾਵੇਂ ਅੰਤਰੀਵ ਅਰਥ ਵਿਕਾਰਾਂ ਵਾਲੇ ਪਾਸੇ ਆਪਾਂ ਕਰਦੇ ਹਾਂ, ਪਰ ਇਸ ਬੁਰਜ ਨੇ ਇਸ ਗੱਲ ਦੀ ਗਵਾਹੀ ਦਿੱਤੀ ਅਤੇ ਇਸ ਤੁੱਕ ਦੇ ਅਰਥ ਕਰ ਦਿੱਤੇ ਕਿ ਪੋਹ ਦਾ ਕੱਕਰ ਅਤਿ ਦਾ ਪੈਂਦਾ ਹੋਵੇ, ਪਰ ਜੇਕਰ ਸੀਨੇ ਵਿਚ ਗੁਰੂ ਦੇ ਸ਼ਬਦ ਦਾ ਨਿਵਾਸ ਹੋਵੇ ਤਾਂ ਪੋਹ ਦਾ ਕੱਕਰ ਤੇ ਠੰਡੀਆਂ ਹਵਾਵਾਂ ਵੀ ਉਸ ਦਾ ਕੁਝ ਨਹੀਂ ਵਿਗਾੜ ਸਕਦੀਆਂ।

*ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥*

*ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ॥*

(ਅੰਗ ੧੩੫)

ਜਿਸ ਦਾ ਮਨ ਪ੍ਰਭੂ ਦੇ ਚਰਨਾਂ ਵਿਚ ਵਿੰਨ੍ਹਿਆ ਗਿਆ, ਉਸ ਉੱਤੇ ਪੋਖ ਦਾ ਕੱਕਰ ਵੀ ਅਸਰ ਨਹੀਂ ਕਰਦਾ।

ਧੰਨ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਤੋਂ ਸਰਸਾ ਨਦੀ ਦੇ ਕਿਨਾਰੇ ਪਹੁੰਚੇ ਤਾਂ ਮਿਰਫ਼ ਉਥੋਂ ਹੀ ਸ਼ੁਰੂ ਕੀਤਾ ਜਿਥੇ ਭਾਈ ਸਾਹਿਬ ਜੀ ਨੇ ਸ਼ਬਦ ਮੁਕਾਇਆ :

*ਲੱਖੀ ਜੰਗਲ ਖਾਲਸਾ ਆਇ ਦੀਦਾਰ ਲਗੋ ਨੇ॥*

(ਸ੍ਰੀ ਮੁਖਵਾਕ ਪਾ: ੧੦)

ਹਜ਼ੂਰ ਸਰਸਾ ਦੇ ਕਿਨਾਰੇ 'ਤੇ ਅਨੰਦਪੁਰ ਸਾਹਿਬ ਪਹੁੰਚੇ। ਅੰਮ੍ਰਿਤ ਵੇਲਾ ਹੋਇਆ ਹੈ। ਉਪਰੋਂ ਬੱਦਲ ਵੱਸ ਰਿਹਾ ਹੈ। ਅੱਗੇ ਸਰਸਾ ਦਾ ਪਾਣੀ ਕਿਨਾਰਿਆਂ ਨੂੰ ਛੂਹ ਕੇ ਲੰਘਦਾ ਪਿਆ ਹੈ ਅਤੇ ਪਿੱਛੋਂ ਦੁਸ਼ਮਣ ਚੜ੍ਹਿਆ ਆ ਰਿਹਾ ਹੈ। ਪਰ ਇਥੇ ਜਿਸ ਸ਼ਬਦ ਨੇ, ਜਿਸ ਬਾਣੀ ਨੇ, ਜਿਸ ਨਾਮ ਨੇ, ਜਿਸ ਗੁਰੂ ਦੇ ਅੰਮ੍ਰਿਤ ਬੋਲਾਂ ਨੇ ਅਡੋਲਤਾ ਬਖ਼ਸ਼ੀ ਹੈ, ਉਸ ਨੂੰ ਹਜ਼ੂਰ ਨੇ ਸਰਸਾ ਨਦੀ ਦੇ ਕਿਨਾਰੇ 'ਤੇ ਵੀ ਅੰਮ੍ਰਿਤ ਵੇਲੇ ਪਾਠ ਕੀਤਾ। ਦੁਨੀਆਂ ਦੀ ਜ਼ਬਾਨ ਕਹਿ ਰਹੀ ਹੈ ਕਿ ਅਤਿ ਦੀ ਪੀੜਾ ਵੇਲੇ ਵੀ ਅੰਮ੍ਰਿਤ ਵੇਲੇ ਦਾ ਕੀਰਤਨ ਤੇ ਅੰਮ੍ਰਿਤ ਵੇਲੇ ਦੇ ਨੇਮ ਨੂੰ ਨਿਭਾਇਆ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਵੇਲੇ ਦੀਵਾਨ ਸਜਾਇਆ। ਉਸ ਦੀਵਾਨ ਵਿਚ ਹਜ਼ੂਰ ਜੀ ਦੇ ਦੋਨੋਂ ਛੋਟੇ ਸਾਹਿਬਜ਼ਾਦੇ, ਬਾਬਾ ਜ਼ੋਰਾਵਾਰ ਸਿੰਘ ਜੀ ਤੇ ਬਾਬਾ ਫ਼ਤਹਿ ਸਿੰਘ ਜੀ ਅਤੇ ਮਾਤ ਗੁਜਰੀ ਜੀ ਮੌਜੂਦ ਹਨ। ਆਸਾ ਦੀ ਵਾਰ ਦੇ ਭੋਗ ਤੋਂ ਬਾਅਦ ਸਰਸਾ ਨੂੰ ਪਾਰ ਕੀਤਾ ਹੈ।

ਧੰਨ ਗੁਰੂ ਗੋਬਿੰਦ ਸਿੰਘ ਜੀ ਸੱਚੇ ਪਾਤਿਸ਼ਾਹ ਜੀ ਦਾ ਪਰਿਵਾਰ ਜੇਕਰ ਇਤਿਹਾਸ ਨੂੰ ਦੇਖੀਏ ਤਾਂ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ। ਮਾਤ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦੇ ਇਕ ਪਾਸੇ ਹਨ। ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਕੌਰ ਜੀ, ਇਕ ਪਾਸੇ ਹਨ। ਵੱਡੇ ਸਾਹਿਬਜ਼ਾਦੇ ਤੇ ਧੰਨ ਗੁਰੂ ਗੋਬਿੰਦ ਸਿੰਘ ਜੀ ਅਤੇ ਸੱਚੀ ਸੂਕਾਰ ਦੇ ਪਿਆਰੇ ਸਿੱਖ ਉਹ ਇਕ ਪਾਸੇ ਹਨ।

ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੇ ਗੰਗੂ ਦੇ ਘਰ ਰਾਤ ਬਤੀਤ ਕੀਤੀ ਹੈ। ਗੰਗੂ ਗੁਰੂ ਘਰ ਦਾ ਰਸੋਈਆ, ਜੋ ਅੰਦਰੋਂ ਅਤਿ ਦਾ ਲਾਲਚੀ ਹੈ, ਉਹ ਅੰਦਰੋਂ ਪਿਆਰ ਨਹੀਂ ਕਰ ਰਿਹਾ। ਉਹਨੇ ਧੰਨ ਗੁਰੂ ਕਲਗੀਧਰ ਜੀ ਦੇ ਦੋਨੋਂ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ ਨੂੰ ਗ੍ਰਿਫ਼ਤਾਰ ਕਰਵਾਇਆ ਹੈ। ਭਾਈ ਸਾਹਿਬ ਸ਼ਬਦ ਪੜ੍ਹ ਰਹੇ ਸਨ :

*ਹਮ ਕੂਕਰ ਤੇਰੇ ਦਰਬਾਰਿ॥ ਭਉਕਹਿ ਆਗੈ ਬਦਨੁ ਪਸਾਰਿ॥*

(ਅੰਗ ੯੬੯)

ਪਰ ਬਾਣੀ ਨੇ ਇਕ ਦੂਸਰਾ ਪੱਖ ਵੀ ਲਿਖਿਆ ਹੈ। ਕੂਕਰ ਵਫ਼ਾਦਾਰ ਹੋਵੇ ਤਾਂ ਮਾਲਕ ਦੇ ਦਰ 'ਤੇ ਬੈਠ ਕੇ ਭੌਂਕਦਾ ਹੈ, ਪਰ ਮਹਾਰਾਜ ਕਹਿੰਦੇ ਹਨ ਕਿ ਜਿਸ ਕੁੱਤੇ ਨੂੰ ਹਲਕ ਪੈ ਜਾਵੇ, ਉਹ ਆਪਣੇ ਮਾਲਕ ਨੂੰ ਵੀ ਕੱਟਣ ਤੋਂ ਕਦੀ ਗੁਰੇਜ਼ ਨਹੀਂ ਕਰਦਾ। ਮਹਾਰਾਜ ਜੀ ਨੇ ਲਾਲਚ ਸੰਬੰਧੀ ਇਕ ਬਿਆਨ ਦਿੱਤਾ। ਆਪ ਕਹਿਣ ਲੱਗੇ ਕਿ ਜਿਹੜਾ ਕੁੱਤਾ ਹਲਕਾਇਆ ਜਾਵੇ, ਉਹ ਥਾਂ ਥਾਂ 'ਤੇ ਭੌਂਕਦਾ ਹੈ। ਇਕ ਪਾਸੇ ਸ਼ਬਦ ਪੜ੍ਹਿਆ ਜਾ ਰਿਹਾ ਸੀ :

*ਹਮ ਕੂਕਰ ਤੇਰੇ ਦਰਬਾਰਿ॥*

ਇਹਦੇ ਅਰਥ ਗੁਰੂ ਤੇਗ਼ ਬਹਾਦਰ ਜੀ ਨੇ ਕੀਤੇ ਹਨ ਕਿ ਜੇ ਕੁੱਤਾ ਹਲਕਿਆ ਹੋਵੇ ਤਾਂ ਕਰਦਾ ਕੀ ਹੈ, ਉਹ ਇਕ ਥਾਂ 'ਤੇ ਕਦੀ ਟਿੱਕਦਾ ਨਹੀਂ, ਉਹ ਦੌੜਦਾ ਹੈ। ਹਲਕਿਆ ਹੋਇਆ ਕੁੱਤਾ ਮਾਲਕ ਨੂੰ ਭੁੱਲ ਜਾਂਦਾ ਹੈ ਤੇ ਆਪਣੇ ਮਾਲਕ ਨੂੰ ਵੀ ਕੱਟਣ ਤੁਰ ਪੈਂਦਾ ਹੈ। ਮਹਾਰਾਜ ਜੀ ਕਹਿੰਦੇ ਹਨ ਕਿ ਜਿਵੇਂ ਹਲਕੇ ਕੁੱਤੇ ਨੂੰ ਚੈਨ ਨਹੀਂ, ਤੇ ਜਿਸ ਦੇ ਅੰਦਰ ਲਾਲਚ ਦਾ ਹਲਕਾ ਕੁੱਤਾ ਭੌਂਕ ਪਵੇ ਤਾਂ ਸੱਚ ਇਹ ਹੈ ਕਿ ਜਿਸ ਦਾ ਨਮਕ ਖਾਂਦਾ ਹੈ, ਉਸ ਨੂੰ ਵੀ ਕੱਟਣ ਲੱਗ ਪੈਂਦਾ ਹੈ। ਕਹਿੰਦੇ ਹਨ ਕਿ ਲਾਲਚੀ ਬੰਦਾ ਜਿਸ ਮਾਂ ਦਾ ਦੁੱਧ ਪੀਂਦਾ ਹੈ, ਉਹ ਆਪਣੀ ਮਾਂ ਨੂੰ ਵੀ ਧੋਖਾ ਦੇਣ ਲੱਗਿਆਂ ਗੁਰੇਜ਼ ਨਹੀਂ ਕਰਦਾ। ਉਹ ਬੰਦਾ ਨਾ ਮਾਂ ਦੀ, ਨਾ ਬਾਪ ਦੀ, ਨਾ ਭਰਾ ਦੀ, ਨਾ ਭੈਣ ਦੀ ਪ੍ਰਵਾਹ ਕਰਦਾ ਹੈ। ਸੱਚ ਇਹ ਹੈ ਕਿ ਗੰਗੂ ਦੇ ਅੰਦਰ ਵੀ ਲੋਭ ਦਾ ਕੁੱਤਾ ਭੌਂਕਣ ਲੱਗ ਪਿਆ ਹੈ। ਉਹਨੇ ਧੰਨ ਗੁਰੂ ਗੋਬਿੰਦ ਸਿੰਘ ਸੱਚੀ ਸਰਕਾਰ ਦੇ ਦੋਨੋਂ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ ਦੀ ਖ਼ਬਰ ਮੁਰਿੰਡੇ ਵਿਚ ਜਾਨੀ ਖ਼ਾਨ ਅਤੇ ਮਾਨੀ ਖ਼ਾਨ ਨੂੰ ਦਿੱਤੀ। ਇਹ ਦੋਵੇਂ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਜੀ ਨੂੰ ਗ੍ਰਿਫ਼ਤਾਰ ਕਰਨ ਵਾਸਤੇ ਆ ਗਏ। ਜਦੋਂ ਗ੍ਰਿਫ਼ਤਾਰ ਕਰਨ ਲੱਗੇ ਤਾਂ ਆਪਣੇ ਆਪ ਨੂੰ ਹਕੂਮਤ ਦਾ ਵਫ਼ਾਦਾਰ ਦਿਖਾ ਰਿਹਾ ਹੈ ਗੰਗੂ, ਪਰ ਮਾਤਾ ਜੀ ਨੇ ਤੁਰਦਿਆਂ ਇਕ ਗੱਲ ਕਹੀ ਕਿ ਜਿਸ ਧਨ ਦੀ ਖ਼ਾਤਰ ਤੂੰ ਲਾਲਚੀ ਹੋ ਕੇ ਆਪਣੇ ਈਮਾਨ ਤੋਂ ਡਿੱਗ ਪਿਆ ਹੈਂ, ਚੇਤੇ ਰੱਖੀਂ, ਇਹ ਪੈਸਾ ਹੀ ਤੇਰੀ ਮੌਤ ਦਾ ਕਾਰਨ ਬਣ ਜਾਏਗਾ।

ਮੁਰਿੰਡੇ ਦੀ ਧਰਤੀ ਅਤੇ ਐਹ ਠੰਡਾ ਬੁਰਜ, ਕਹਿੰਦੇ ਹਨ ਕਿਤੇ ਅੱਧਾ ਘੰਟਾ ਚਲਦੀ ਹੋਈ ਠੰਡੀ ਹਵਾ ਵਿਚ ਉਸ ਬੁਰਜ ਦੇ ਬਾਹਰ ਕੋਈ ਚੌਂਕੜਾ ਮਾਰ ਕੇ ਦੇਖੇ ਕਿ ਉਸ ਦੇ ਤਨ

ਦੇ ਉੱਪਰ ਕੀ ਵਾਪਰਦੀ ਹੈ। ਉਸ ਠੰਡੇ ਬੁਰਜ ਵਿਚ ਬੈਠਿਆਂ ਮਾਤਾ ਗੁਜਰੀ ਦੇ ਸੀਨੇ ਦਾ ਨਿੱਘ ਮਾਣਦਿਆਂ ਸ਼ਬਦ ਤੇ ਬਾਣੀ ਨਾਲ ਜੁੜੇ ਹੋਏ ਗੁਰੂ ਦੇ ਲਾਲ ਅਡੋਲਤਾ ਵਿਚ ਹਨ। ਦੋਨੋਂ ਸਾਹਿਬਜ਼ਾਦੇ ਮਾਤਾ ਜੀ ਦੇ ਕੋਲ ਹਨ।

ਵਜ਼ੀਰ ਖ਼ਾਂ ਚਮਕੌਰ ਦੀ ਗੜ੍ਹੀ ਤੋਂ ਨਿਰਾਸ ਹੋ ਕੇ ਮੁੜਿਆ ਹੈ। ਜਿਵੇਂ ਦਰਸਾਇਆ ਗਿਆ ਹੈ ਕਿ ਸੂਬਾ ਸਰਹੰਦ ਇਕ ਬੜੀ ਵੱਡੀ ਤਾਕਤ ਹੈ। ਪਰ ਧੰਨ ਗੁਰੂ ਗੋਬਿੰਦ ਸਿੰਘ ਜੀ ਸੱਚੀ ਸਰਕਾਰ ਉਹਨਾਂ ਨੂੰ ਗੜ੍ਹੀ ਵਿਚੋਂ ਇਹ ਸਾਰਾ ਟਿੱਡੀ ਦਲ ਪਕੜ ਨਹੀਂ ਸਕਿਆ। ਉਹ ਨਿਰਾਸ ਹੋ ਕੇ ਪਹੁੰਚਦਾ ਹੈ ਤਾਂ ਇਥੇ ਖ਼ਬਰ ਮਿਲਦੀ ਹੈ ਕਿ ਧੰਨ ਗੁਰੂ ਗੋਬਿੰਦ ਸਿੰਘ ਦੇ ਛੋਟੇ ਸਾਹਿਬਜ਼ਾਦੇ ਅਤੇ ਉਹਨਾਂ ਦੀ ਮਾਤਾ ਨੂੰ ਗ੍ਰਿਫ਼ਤਾਰ ਕੀਤਾ ਗਿਆ ਹੈ। ਉਹਨਾਂ ਨੂੰ ਠੰਡੇ ਬੁਰਜ ਵਿਚ ਰੱਖਿਆ ਗਿਆ ਹੈ।

ਏਥੇ ਭਾਈ ਮੋਤੀ ਰਾਮ ਦਾ ਜ਼ਿਕਰ ਕਰਨਾ ਅਤਿ ਲਾਜ਼ਮੀ ਹੈ। ਉਹਨਾਂ ਨੇ ਹਜ਼ੂਰ ਦੇ ਸਾਹਿਬਜ਼ਾਦਿਆਂ ਨੂੰ ਦੁੱਧ ਪਿਲਾਇਆ ਹੈ। ਭਾਈ ਸਾਹਿਬ ਦੱਸਦੇ ਹਨ ਕਿ ਮੋਤੀ ਰਾਮ ਮਹਿਰਾ ਦੀ ਰਿਸ਼ਤੇਦਾਰੀ ਪੰਜਾਂ ਪਿਆਰਿਆਂ ਵਿਚੋਂ ਭਾਈ ਹਿੰਮਤ ਸਿੰਘ ਜੀ ਦੇ ਨਾਲ ਹੈ ਤੇ ਉਹੀ ਪਿਆਰੇ ਜਿਹੜੇ ਚਮਕੌਰ ਦੀ ਗੜ੍ਹੀ ਵਿਚ ਸ਼ਹੀਦ ਹੋਏ ਹਨ, ਪਿਆਰੇ ਹਿੰਮਤ ਸਿੰਘ ਕਹਿ ਰਹੇ ਸਨ ਕਿ ਉਹ ਗੁਰੂ ਦੀ ਦਾਤ, ਉਹ ਗੁਰੂ ਦੀ ਬਖ਼ਸ਼ਿਸ਼ ਸੀ ਕਿ ਜਿਹੜੇ ਆਪਣੇ ਸਿਰ ਉੱਪਰ ਮੌਤ ਦਾ ਕਫਨ ਬੰਨ੍ਹ ਕੇ, ਆਪਣੇ ਘਰ ਵਿਚੋਂ ਉਹਨਾਂ ਨੂੰ ਦੁੱਧ ਪਿਲਾਣ ਵਾਸਤੇ ਆਇਆ। ਉਹਦੀ ਕਮਾਈ ਨੂੰ ਵੀ ਨਮਸਕਾਰ।

ਹਜ਼ੂਰ ਸੱਚੇ ਪਾਤਿਸ਼ਾਹ ਜੀ ਦੇ ਸਾਹਿਬਜ਼ਾਦਿਆਂ ਲਈ ਕਚਹਿਰੀ ਲੱਗੀ ਹੈ। ਜਦੋਂ ਕਚਹਿਰੀ ਲੱਗਦੀ ਹੈ ਤਾਂ ਉਸ ਵਕਤ ਇਹ ਜਤਨ ਕੀਤਾ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰਾਂ ਨੂੰ ਕਿਸੇ ਢੰਗ ਤਰੀਕੇ ਦੇ ਨਾਲ, ਇਸਲਾਮ ਦੇ ਵਿਚ ਲਿਆਂਦਾ ਜਾਵੇ। ਜੇ ਉਹਨਾਂ ਦੇ ਧਰਮ ਤਬਦੀਲ ਹੋ ਗਏ ਤਾਂ ਸਮਝੋ ਸਾਡੀ ਬੜੀ ਵੱਡੀ ਪ੍ਰਾਪਤੀ ਹੋ ਗਈ। ਮਾਤਾ ਗੁਜਰੀ ਜੀ ਨੇ ਰਾਤ ਪੋਤਿਆਂ ਨੂੰ ਪਿਆਰ ਦਿੱਤਾ। ਸਵੇਰੇ ਦਿਨ ਚੜ੍ਹਿਆ। ਕਚਿਹਰੀ ਵਿਚ ਸੂਬਾ ਸਰਹੰਦ ਬੈਠਾ ਹੈ। ਉਹਦੇ ਅਹਿਲਕਾਰ ਬੈਠੇ ਹਨ। ਸਾਹਿਬਜ਼ਾਦਿਆਂ ਨੂੰ ਲੈਣ ਵਾਸਤੇ ਗਏ ਹਨ, ਪਰ ਮਾਂ ਨੇ ਆਪਣੇ ਬੱਚਿਆਂ ਨੂੰ ਕੇਵਲ ਬਾਹਰਮੁੱਖੀ ਅਸੀਸਾਂ ਨਹੀਂ ਦਿੱਤੀਆਂ। ਇਹਨਾਂ ਦੀਆਂ ਰਗਾਂ ਵਿਚ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਦਾ ਖ਼ੂਨ ਹੈ। ਉਹਨਾਂ ਦੇ ਦਿਲ ਵਿਚ ਧੰਨ ਗੁਰੂ ਤੇਗ਼ ਬਹਾਦਰ ਜੀ ਦਾ ਦਿਲ ਧੜਕਦਾ ਹੈ। ਜਿਹੜੇ ਸੀਸ ਦੇਂਦੇ ਹਨ, ਪਰ ਆਪਣਾ ਸਿਰੜ ਨਹੀਂ ਦੇਂਦੇ।

ਇਤਿਹਾਸ ਕਹਿੰਦਾ ਹੈ ਕਿ ਕਚਹਿਰੀ ਦੇ ਵੱਡੇ ਦਰਵਾਜ਼ੇ ਬੰਦ ਹਨ ਤੇ ਛੋਟੀਆਂ ਖਿੜਕੀਆਂ ਖੁਲ੍ਹੀਆਂ ਹਨ। ਉਹ ਇਸ ਕਰ ਕੇ ਕਿ ਜਦੋਂ ਸਾਹਿਬਜ਼ਾਦੇ ਆਉਣਗੇ ਤਾਂ ਆਉਂਦਿਆਂ ਸਾਰ ਸੀਸ ਝੁਕਾਉਣਗੇ। ਸਿਰ ਝੁਕਣਗੇ ਤੇ ਅਸੀਂ ਸਾਰੇ ਖਿਲੀ ਉਡਾਵਾਂਗੇ,

ਮਜ਼ਾਕ ਉਡਾਵਾਂਗੇ ਕਿ ਗੁਰੂ ਦੇ ਪੁੱਤਰ ਝੁੱਕ ਗਏ। ਦੇਖੋ, ਉਮਰ ਹੈ ਬੱਚਿਆਂ ਵਾਲੀ। ਤੇ ਜਦੋਂ ਕਿਸੇ ਅੰਦਰ ਸੱਚ ਪੈਦਾ ਹੋ ਜਾਂਦਾ ਹੈ ਤਾਂ ਉਹਦੇ ਸਾਹਮਣੇ ਨਾ ਉਮਰ ਹੁੰਦੀ ਹੈ, ਨਾ ਉਹਦੇ ਸਾਹਮਣੇ ਬੁਢੇਪਾ ਹੁੰਦਾ ਹੈ, ਨਾ ਜਵਾਨੀ ਹੁੰਦੀ ਹੈ। ਸੱਚ ਤਾਂ ਫਿਰ ਸਿਰ ਚੜ੍ਹ ਕੇ ਬੋਲਦਾ ਹੈ। ਸੱਚ ਜਦੋਂ ਬੱਚਿਆਂ ਅੰਦਰ ਵੀ ਪ੍ਰਗਟ ਹੋ ਜਾਵੇ ਤਾਂ ਉਹ ਵੀ ਬਾਬੇ ਬਣ ਜਾਂਦੇ ਹਨ। ਜੇ ਕਮਜ਼ੋਰੀ ਕਿਸੇ ਵੱਡੇ ਦਿਲ ਵਾਲੇ ਵਿਚ ਵੀ ਆ ਜਾਏ ਤਾਂ ਉਹ ਦੂਨੀ ਚੰਦ ਦੀ ਤਰ੍ਹਾਂ ਰਾਤ ਨੂੰ ਭੱਜ ਜਾਂਦਾ ਹੈ। ਸਰੀਰ ਤਾਂ ਉਹਨਾਂ ਦਾ ਵੀ ਬਹੁਤ ਵੱਡਾ ਹੈ।

ਸੱਚ ਉਹ ਹੈ ਜਿਹੜਾ ਪ੍ਰਗਟ ਹੋ ਜਾਏ। ਅੰਦਰ ਜਾਣ ਲੱਗਿਆਂ ਸਾਹਿਬਜ਼ਾਦਿਆਂ ਨੇ ਆਪਣੇ ਸੀਸ ਨਹੀਂ ਝੁਕਾਏ। ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਦੀ ਗ਼ੈਰਤ, ਉਹਨਾਂ ਦੀ ਅਣਖ, ਅੰਦਰ ਪ੍ਰਵੇਸ਼ ਕਰਦਿਆਂ ਸੀਸ ਨਹੀਂ ਝੁਕਾਏ। ਉਹਨਾਂ ਨੇ ਆਪਣੀਆਂ ਜੁੱਤੀਆਂ, ਆਪਣੇ ਚਰਨ ਪਹਿਲਾਂ ਅੰਦਰ ਕੀਤੇ ਤੇ ਇਉਂ ਦਰਸਾ ਰਹੇ ਸਨ ਕਿ ਤੂੰ ਸੀਸ ਝੁਕਾਉਣਾ ਚਾਹੁੰਦਾ ਹੈਂ ਸਾਡਾ, ਪਰ ਜਿਹੜੇ ਲਾਲਚ ਤੂੰ ਦੇਣੇ ਹਨ, ਅਸੀਂ ਆਪਣੀ ਜੁੱਤੀ ਦੀ ਠੋਕਰ ਨਾਲ ਸਾਰਿਆਂ ਨੂੰ ਠੁਕਰਾ ਦੇਂਦੇ ਹਾਂ।

ਸਾਹਿਬਜ਼ਾਦਿਆਂ ਅੰਦਰ ਪ੍ਰਵੇਸ਼ ਕੀਤਾ। ਰਸਤੇ ਵਿਚ ਕਿਹਾ ਗਿਆ ਸੀ ਕਿ ਬੱਚਿਉ, ਝੁੱਕ ਕੇ ਸਲਾਮ ਕਰਿਉ। ਸੂਬਾ ਸਰਹੰਦ ਨੂੰ ਨਮਸਕਾਰ ਕਰਿਉ। ਸੱਚ ਇਹ ਹੈ ਕਿ ਝੁੱਕੇ ਨਹੀਂ ਭਰੀ ਕਚਹਿਰੀ ਵਿਚ। ਤਵਾਰੀਖ਼ ਕਹਿੰਦੀ ਹੈ ਕਿ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਕਚਹਿਰੀ ਵਿਚ ਪਹੁੰਚਦੇ ਹਨ ਤਾਂ ਇਕੋ ਉੱਚੀ ਅਵਾਜ਼ ਨਾਲ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ਬੁਲਾਉਂਦੇ ਹਨ। ਉਸ ਸ਼ਬਦ ਨਾਲ ਕਚਹਿਰੀ ਗੂੰਜ ਉਠੀ ਤੇ ਜਿੰਨੇ ਲੋਕ ਉਥੇ ਬੈਠੇ ਸਨ, ਸਾਰਿਆਂ ਉੱਤੇ ਗੁਰੂ ਗੋਬਿੰਦ ਸਿੰਘ ਜੀ ਦੇ ਲਾਲਾਂ ਦੇ ਅੰਦਰ ਦੀ ਚੜ੍ਹਦੀ ਕਲਾ ਦਾ ਪ੍ਰਭਾਵ ਪਿਆ। ਸਾਰਿਆਂ ਦੇ ਅੰਦਰ ਨੇ ਕਬੂਲ ਕਰ ਲਿਆ ਉਹਨਾਂ ਸ਼ਬਦਾਂ ਤੋਂ ਕਿ ਇਹ ਝੁੱਕਣ ਵਾਲੇ ਨਹੀਂ। ਤੇ ਫਿਰ ਉਹਨਾਂ ਨੂੰ ਪਹਿਲੇ ਸ਼ਬਦ ਕਹੇ ਗਏ, ਬੱਚਿਉ ! ਤੁਹਾਡੇ ਪਿਤਾ ਜੀ ਤੇ ਤੁਹਾਡੇ ਭਰਾ ਚਮਕੌਰ ਦੀ ਜੰਗ ਵਿਚ ਮਾਰੇ ਗਏ ਹਨ। ਇਹ ਸਾਰੀਆਂ ਗੱਲਾਂ ਸਨ ਡੁਲਾਉਣ ਵਾਸਤੇ ਕਿ ਚਮਕੌਰ ਦੀ ਜੰਗ ਵਿਚ ਤੁਹਾਡੇ ਪਿਤਾ ਜੀ ਨੂੰ ਅਤੇ ਤੁਹਾਡੇ ਭਰਾਵਾਂ ਨੂੰ ਮਾਰ ਦਿੱਤਾ ਗਿਆ ਹੈ। ਤੁਹਾਨੂੰ ਅਸੀਂ ਸੁਨਹਿਰੀ ਮੌਕਾ ਦੇਂਦੇ ਹਾਂ ਕਿ ਤੁਸੀਂ ਦੀਨ ਕਬੂਲ ਕਰ ਲਉ ਤੇ ਤੁਹਾਨੂੰ ਸੁੱਖ ਮਿਲਣਗੇ। ਤੁਹਾਨੂੰ ਰਾਜ-ਪਾਟ ਮਿਲੇਗਾ, ਪਰ ਸੱਚ ਇਹ ਹੈ ਕਿ ਦੇਖੋ, ਉਸ ਖ਼ੂਨ ਵਿਚ ਇਤਨੀ ਨਿਡਰਤਾ ਹੈ ਅਤੇ ਉਹਨਾਂ ਕਿਹਾ ਕਿ ਜੇ ਭਰਾ ਸ਼ਹੀਦ ਹੋਏ ਹਨ ਤਾਂ ਸਾਡੇ ਘਰ ਦਾ ਇਹ ਨੇਮ ਹੈ ਕਿ ਅਣਖ ਦੀ ਖ਼ਾਤਰ, ਧਰਮ ਦੀ ਖ਼ਾਤਰ ਜਦੋਂ ਵਕਤ ਆ ਬਣੇਗਾ ਤਾਂ ਆਪਣੇ ਤਨ ਦੀ ਪ੍ਰਵਾਹ ਨਹੀਂ ਕਰਨੀ। ਉਸ ਸਮੇਂ ਪੁਰਜ਼ਾ ਪੁਰਜ਼ਾ ਕਟਿ ਮਰਾਂਗੇ ਤੇ ਸਾਈਂ ਦੇ ਘਰ ਵਿਚ ਪ੍ਰਵਾਨ ਹੋਵਾਂਗੇ। ਉਹ ਸ਼ਹੀਦ ਹੋਏ ਹਨ। ਉਹ ਚੜ੍ਹਦੀ ਕਲਾ ਵਿਚ ਹਨ। ਸਾਡੇ ਸਨਮਾਨ ਯੋਗ ਪਿਤਾ ਜੀ ਨੂੰ ਕਿਸ ਵਿਚ ਤਾਕਤ ਹੈ ਕਿ ਉਹਨਾਂ ਨੂੰ ਮਾਰ ਸਕੇ।

ਇਥੇ ਮੈਂ ਇਕ ਅਰਜ਼ ਜ਼ਰੂਰ ਕਰਨੀ ਹੈ। ਗੁਰੂ ਦੇ ਸਰੀਰ ਨੂੰ ਪੰਜਾਂ ਤੱਤਾਂ ਦਾ ਪੁੱਤਲਾ ਮੱਤ ਸਮਝੋ। ਪਰ ਜੇ ਸਰੀਰਕ ਤੌਰ 'ਤੇ ਦੇਖੀਏ ਤਾਂ 300 ਸਾਲਾ ਦਿਵਸ ਮਨਾ ਚੁੱਕੇ ਹਾਂ ਆਪਾਂ। ਫ਼ਿਜ਼ੀਕਲ ਤੌਰ 'ਤੇ ਚਲੇ ਜਾਣ ਦਾ ਨਾਮ ਮੌਤ ਨਹੀਂ। ਸੱਚ ਇਹ ਹੈ ਕਿ ਜਿਹੜੇ ਫ਼ਿਜ਼ੀਕਲ ਤੌਰ 'ਤੇ ਜਿਊਂਦੇ ਹਨ ਉਹ ਅੰਦਰੋਂ ਮਰ ਜਾਂਦੇ ਹਨ। ਉਹ ਜਿਊਂਦੇ ਹੋਏ ਵੀ ਮਰੇ ਹੋਏ ਹਨ ਤੇ ਜਿਹੜੇ ਫ਼ਿਜ਼ੀਕਲ ਤੌਰ 'ਤੇ ਤਨ ਦੇ ਠੀਕਰੇ ਭੰਨ ਜਾਂਦੇ ਹਨ, ਉਹ ਅੰਦਰੋਂ ਅਣਖ ਨਾਲ ਜਿਊਂਦੇ ਹਨ। ਉਹ ਸਸਕਾਰ ਕਰਨ ਤੋਂ ਬਾਅਦ ਵੀ ਜਿਊਂਦੇ ਹਨ। ਉਹਨਾਂ ਦਾ ਅੰਦਰ ਜੀਵਤ ਹੈ।

ਸਾਹਿਬਜ਼ਾਦੇ ਕਹਿ ਰਹੇ ਸਨ ਕਿ ਪਿਤਾ ਜੀ ਨੂੰ ਕੌਣ ਮਾਰਨ ਵਾਲਾ ਹੈ, ਕਿਉਂਕਿ ਗੁਰੂ ਨੂੰ ਕੋਈ ਮਾਰ ਨਹੀਂ ਸਕਦਾ। ਗੁਰੂ ਅੰਦਰ ਸ਼ਬਦ ਹੈ ਤੇ ਸ਼ਬਦ ਅੰਦਰ ਗੁਰੂ ਹੈ। ਅਸੀਂ ਦੋ ਸ਼ਬਦ ਕਹਿੰਦੇ ਹਾਂ :

*ਬਾਣੀ ਗੁਰੂ ਗੁਰੂ ਹੈ ਬਾਣੀ*

ਸਮਝੀਏ ਇਸ ਨੂੰ। ਇਹ ਗੁਰੂ ਰਾਮਦਾਸ ਜੀ ਕਹਿ ਰਹੇ ਹਨ :

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*

ਅੱਗੇ ਕੀ ਹੈ :

*ਗੁਰ ਬਾਣੀ ਕਹੈ*

ਜੋ ਗੁਰੂ ਕਹੇ, ਸਿੱਖ ਉਸ ਨੂੰ ਮੰਨ ਲਏ :

*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥*

(ਅੰਗ ੯੮੨)

ਸ਼ਬਦ ਗੁਰੂ ਹੈ, ਗੁਰੂ ਸ਼ਬਦ ਹੈ। ਸੱਚ ਇਹ ਹੈ ਕਿ ਗੁਰੂ ਦਾ ਸ਼ਬਦ ਜੁੱਗੋ ਜੁੱਗ ਅਟੱਲ ਹੈ। ਨਾ ਉਹਨੂੰ ਕੋਈ ਮਾਰ ਸਕਦਾ ਹੈ, ਨਾ ਕੋਈ ਉਹਨੂੰ ਸਾੜ ਸਕਦਾ ਹੈ। ਇਥੇ ਕੁਝ ਵਾਪਰਿਆ ਹੈ ਧਰਤੀ 'ਤੇ। ਇਕ ਪਾਸੇ ਸੁੱਚਾ ਨੰਦ ਹੈ ਤੇ ਦੂਸਰੇ ਪਾਸੇ ਸ਼ੇਰ ਮੁਹੰਮਦ ਖ਼ਾਂ ਮਲੇਰ ਕੋਟਲੀਆ ਹੈ। ਇਕ ਗ਼ੁਲਾਮ ਹੈ ਤੇ ਦੂਸਰਾ ਅਜ਼ਾਦ ਹੈ। ਇਕ ਨਵਾਬ ਹੈ ਤੇ ਦੂਜੇ ਦੀ ਸੂਬਾ ਸਰਹੰਦ ਵਿਚ ਬੜੀ ਪੈਂਹਠ ਹੈ।

ਉਸ ਵਕਤ ਇਤਿਹਾਸ ਕਹਿੰਦਾ ਹੈ ਕਿ ਮਲੇਰ ਕੋਟਲੀਆ ਆਇਆ ਤਾਂ ਸੂਬਾ ਸਰਹੰਦ ਨੇ ਉਸ ਨੂੰ ਸ਼ਬਦ ਕਹੇ ਕਿ ਤੁਸੀਂ ਇਕ ਕੰਮ ਕਰੋ। ਤੁਹਾਡੇ ਭਰਾ ਨਾਹਰ ਖ਼ਾਂ ਤੇ ਤੁਹਾਡੇ ਭਤੀਜਾ ਖ਼ਿਜ਼ਰ ਖ਼ਾਂ ਦੋਨੋਂ ਹੀ ਚਮਕੌਰ ਦੀ ਜੰਗ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਹੱਥੋਂ ਮਾਰੇ ਗਏ ਹਨ। ਉਸੇ ਗੁਰੂ ਗੋਬਿੰਦ ਸਿੰਘ ਜੀ ਦੇ ਦੋਨੋਂ ਛੋਟੇ ਪੁੱਤਰ ਅੱਜ ਮੇਰੇ ਕੋਲ ਹਨ, ਤੁਸੀਂ ਇਹਨਾਂ ਨੂੰ ਪਕੜ ਲਉ ਅਤੇ ਮੌਤ ਦੇ ਘਾਟ ਉਤਾਰ ਕੇ ਬਦਲਾ ਲੈ ਸਕਦੇ ਹੋ। ਸੱਚ ਇਹ ਹੈ ਕਿ ਇਕ

ਅਜ਼ਾਦ ਬੰਦਾ ਜਿਸ ਦੀ ਸੋਚ ਅਜ਼ਾਦ ਸੀ, ਉਸ ਨੇ ਇਕ ਗੱਲ ਭਰੀ ਹੋਈ ਕਚਹਿਰੀ ਵਿਚ ਕਹੀ ਕਿ ਸਾਡੇ ਭਰਾ, ਸਾਡੇ ਭਤੀਜੇ ਮਰੇ ਹਨ ਰਣਤੱਤੇ ਦੇ ਵਿਚ, ਪਰ ਜੇ ਗੁਰੂ ਗੋਬਿੰਦ ਸਿੰਘ ਮਿਲਣਗੇ ਤਾਂ ਜ਼ਰੂਰ ਬਦਲਾ ਲਵਾਂਗਾ, ਪਰ ਇਸਲਾਮ ਤੇ ਕੁਰਾਨ ਕਿਤੇ ਨਹੀਂ ਕਹਿੰਦੀ ਕਿ ਸ਼ੀਰਖ਼ੋਰ ਬੱਚਿਆਂ ਉੱਤੇ ਜ਼ੁਲਮ ਕੀਤਾ ਜਾਏ। ਸੋਚ ਦੇਖੋ, ਉਹ ਨਿਡਰ ਹੋ ਕੇ ਕਹਿ ਰਿਹਾ ਹੈ ਕਿ ਉਹਨਾਂ ਉੱਪਰ ਜ਼ੁਲਮ ਨਾ ਕੀਤਾ ਜਾਏ ਤੇ ਇਹ ਵੀ ਸ਼ਬਦ ਕਹੇ ਕਿ ਜੇ ਤੂੰ ਜ਼ੁਲਮ ਕਰੇਂਗਾ ਤਾਂ ਇਸ ਪਾਪ ਦੇ ਨਾਲ ਤੇਰਾ ਸਭ ਕੁਝ ਉਜੜ ਜਾਏਗਾ।

ਵਜ਼ੀਰ ਖ਼ਾਂ ਥੋੜ੍ਹਾ ਜਿਹਾ ਨਰਮ ਹੋਇਆ। ਦੇਖੋ ਬੰਦੇ ਦੇ ਸ਼ਬਦਾਂ ਦਾ ਕੁਝ ਅਸਰ ਹੁੰਦਾ ਹੈ। ਕੋਲ ਹੀ ਸੁੱਚਾ ਨੰਦ ਹੈ। ਉਹਨੇ ਦੇਖਿਆ ਕਿ ਵਜ਼ੀਰ ਖ਼ਾਂ ਝੱਕਦਾ ਪਿਆ ਹੈ ਅਤੇ ਉਹਦਾ ਅੰਦਰ ਨਰਮ ਹੋ ਰਿਹਾ ਹੈ ਤਾਂ ਉਹ ਉਠਿਆ ਤੇ ਕਹਿੰਦਾ ਹੈ ਕਿ :

ਛੋਟੇ ਬਾਲਕ ਤੁਮ ਮਤ ਜਾਨੋ। ਨਾਗੋਂ ਕੇ ਇਹ ਪੂਤ ਪਛਾਨੋ।

ਕਹਿੰਦਾ ਹੈ ਇਹ ਛੋਟੇ ਬੱਚੇ ਨੇ ? ਇਹ ਤਾਂ ਸੱਪ ਦੇ ਬੱਚੇ ਨੇ, ਸਪੋਲੀਏ ਨੇ। ਕਹਿਣ ਲੱਗਾ :

*ਤੁਮਰੇ ਹਾਥਿ ਆਜ ਇਹ ਆਏ। ਕਰੋ ਅਭੀ ਜੋਈ ਮਨ ਭਾਏ।*

ਅੱਜ ਤੁਹਾਡੇ ਹੱਥ ਵਿਚ ਆਏ ਹਨ, ਜੋ ਤੁਹਾਡੇ ਮਨ ਭਾਉਂਦਾ ਹੈ, ਤੁਸੀਂ ਉਹ ਕੁਝ ਕਰੋ। ਦੇਖੋ, ਕਚਹਿਰੀ ਵਿਚ ਉਹਨਾਂ ਦੇ ਨਾਲ ਕੋਈ ਨਹੀਂ, ਪਰ ਕਚਹਿਰੀ ਵਿਚ ਖਲੋਤਿਆਂ ਹੋਇਆਂ ਦੇ ਨਾਲ ਪਿਤਾ ਦਾ ਪਿਆਰ ਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਬਦ ਕੋਲ ਖਲੋਤਾ ਹੈ। ਸਾਹਿਬ ਸੱਚੀ ਸ੍ਰਕਾਰ ਦੇ ਸਪੁੱਤਰਾਂ ਨੂੰ ਨੀਂਹਾਂ ਵਿਚ ਚੁਣਨ ਦਾ ਹੁਕਮ ਦਿੱਤਾ ਗਿਆ। ਇਥੇ ਸਿਰਫ਼ ਇਕ ਬੇਨਤੀ ਹੈ ਕਿ ਇਥੇ ਹਜ਼ੂਰ ਜੀ ਦੀ ਮਾਤ ਗੁਜਰੀ ਜੀ ਨੇ ਸਾਹਿਬਜ਼ਾਦਿਆਂ ਨੂੰ ਤੋਰਿਆ ਹੈ। ਜਦੋਂ ਤੁਰੇ ਹਨ ਤਾਂ ਮਾਤਾ ਜੀ ਨੇ ਆਪ ਤਿਆਰ ਕੀਤੇ ਹਨ। ਬਾਬਾ ਫਤਹਿ ਸਿੰਘ ਜੀ, ਬਾਬਾ ਜ਼ੋਰਾਵਰ ਸਿੰਘ ਜੀ ਜਦੋਂ ਤੁਰਨ ਲੱਗੇ ਤਾਂ ਉਹਨਾਂ ਇਕ ਸ਼ਬਦ ਕਹੇ, ਮਾਂ ! ਅਸੀਂ ਚੱਲੇ ਹਾਂ। ਤੁਸੀਂ ਸਾਨੂੰ ਆਪਣੀ ਗੋਦੀ ਵਿਚ ਰੱਖਿਆ ਹੈ। ਆਪਣੀ ਗੋਦੀ ਤੋਂ ਦੂਰ ਨਹੀਂ ਕੀਤਾ। ਤੁਹਾਡੀਆਂ ਬਾਂਹਵਾਂ ਵਿਚ ਅਸੀਂ ਖੇਡੇ ਹਾਂ, ਤੁਹਾਡੀਆਂ ਬਾਹਵਾਂ ਸਾਡੇ ਲਈ ਸਭ ਕੁਝ ਹਨ। ਜਾਣ ਲੱਗੇ ਹਾਂ, ਹੁਣ ਦੇਰ ਨਾ ਲਾਇਉ। ਜਿਸ ਮਾਰਗ 'ਤੇ ਆਪਾਂ ਚੱਲੇ ਹਾਂ ਮਾਂ ! ਆਪਣੀ ਗੋਦ ਸਾਨੂੰ ਉਥੇ ਵੀ ਦਿਉ। ਇਥੇ ਫਿਰ ਸ਼ਬਦ ਕਹੇ :

*ਤੁਰ ਪਏ ਦੋਨੋਂ ਲਾਲ ਜਦ ਫਤਿਹ ਬੁਲਾ ਕੇ।*
*ਵਾਰ ਅਖ਼ੀਰੀ ਮਾਂ ਦੇ ਚਰਨੀਂ ਹੱਥ ਲਾ ਕੇ।*
*ਦੋਨੋਂ ਬੂਹੇ ਵਿਚੋਂ ਪਰਤ ਕੇ ਬੋਲੇ ਮੁਸਕਰਾ ਕੇ।*
*ਮਾਂ, ਉਡੀਕਾਂਗੇ ਸੱਚਖੰਡ ਵਿਚ ਜਾ ਕੇ।*

*ਵਰਨਾ ਆਉਣਾ ਤੁਸਾਂ ਨੇ ਬਹੁਤਾ ਚਿਰ ਲਾ ਕੇ।*
*ਥੱਕ ਨਾ ਜਾਈਏ ਅੰਮੀਏ ਅਸੀਂ ਔਸੀਆਂ ਪਾ ਕੇ।*
*ਸਾਡਾ ਚਿਤ ਨਹੀਂ ਲੱਗਣਾ ਤੁਸੀਂ ਛੇਤੀ ਆਉਣਾ।*
*ਨਹੀਂ ਤੇ ਰੁਸ ਜਾਣਾ ਫਤਹਿ ਸਿੰਘ ਤੇਰਾ ਚਿਤ ਪਰਚਾਉਣਾ।*

ਅਗਲਾ ਸ਼ਬਦ ਫਿਰ ਮਾਂ ਨੇ ਕਿਹਾ :

*ਚੱਲੋ ਮੇਰੇ ਹੀਰਿਉ ਮੈਂ ਮਗਰੇ ਆਵਾਂ।*
*ਪੁੱਤਾਂ ਬਾਝੋਂ ਜਿਉਂਦੀਆਂ ਕਦੀ ਸੁਣੀਆਂ ਮਾਵਾਂ।*
*ਪੁੱਤਰਾਂ ਦੁਆਲੇ ਰਾਮ ਕਾਰ ਮਾਵਾਂ ਦੀਆਂ ਬਾਹਵਾਂ।*
*ਜਿਧਰ ਉੱਡਦੇ ਹੰਸ ਉੱਧਰ ਜਾਂਦੀਆਂ ਛਾਵਾਂ।*
*ਤੋਰ ਘਰ ਦੀਆਂ ਰੌਣਕਾਂ ਮੈਂ ਸੱਚਖੰਡ ਵਸਾਵਾਂ।*

ਹੁਣ ਤੁਰਦੇ ਹਨ ਦੋਨੋਂ ਲਾਲ ਤੇ ਮਾਤਾ ਜੀ ਨੇ ਉਪਰੋਂ ਦੇਖਿਆ। ਥੱਲੇ ਇਧਰ ਤਿਆਰੀ ਪਈ ਹੁੰਦੀ ਹੈ। ਜਦੋਂ ਤੁਰੇ ਹਨ ਤਾਂ ਉਸ ਸਮੇਂ ਕਹਿੰਦੇ ਹਨ ਕਿ ਮਾਤ ਗੁਜਰੀ ਜੀ ਨੂੰ ਆਪਣੀ ਨੂੰਹ ਸਾਡੇ ਮਾਤਾ ਜੀਤੋ ਜੀ ਯਾਦ ਆਏ। ਜਦੋਂ ਕੋਈ ਜੀਅ ਚਲਾ ਜਾਏ ਤਾਂ ਘਰ ਵਿਚ ਕੋਈ ਖ਼ੁਸ਼ੀ ਗ਼ਮੀ ਆਏਗੀ। ਸੱਚ ਹੈ ਕਿ ਉਹਨਾਂ ਦੀਆਂ ਯਾਦਾਂ ਜ਼ਰੂਰ ਅੰਦਰ ਚਸਕਾਂ ਪਾਉਣਗੀਆਂ। ਉਹਨਾਂ ਦੇ ਖ਼ਿਆਲ ਹਨ। ਉਹਨਾਂ ਤੁਰਦਿਆਂ ਨੂੰ ਕਿਹਾ :

*ਆ ਜਾ ਜੀਤੋ ਰਾਣੀਏ ਲੈ ਮੀਤ ਹੁਲਾਰੇ।*
*ਤੱਕ ਲੈ ਮੇਰੀਏ ਬੱਚੀਏ ਚੰਨ ਚੜ੍ਹਦੇ ਖਾਰੇ।*
*ਸੋਹਣੇ ਕਿੰਨੇ ਲੱਗਦੇ ਨੇ ਦੋਨੋਂ ਲਾਲ ਪਿਆਰੇ।*

ਤੁਰੇ ਹਨ। ਖੜੇ ਹਨ ਕਾਜ਼ੀ। ਸਾਰੀ ਇਕੱਠੀ ਹੈ ਚੰਡਾਲ ਚੌਂਕੜੀ। ਫਿਰ ਇਕੋ ਗੱਲ ਕਹੀ ਕਿ ਇਸਲਾਮ ਨੂੰ ਕਬੂਲ ਕਰ ਲਉ, ਅਜੇ ਵੀ ਵਕਤ ਹੈ। ਤੁਹਾਨੂੰ ਸਹਿਨਸ਼ਾਹ ਕੋਲੋਂ ਬਹੁਤ ਕੁਝ ਦਿਵਾਇਆ ਜਾਏਗਾ। ਪਰ ਉਸ ਵਕਤ ਗੁਰੂ ਦੇ ਲਾਲਾਂ ਦੇ ਚਿਹਰੇ ਉੱਪਰ ਜੋ ਨੂਰ ਵਰਸ ਰਿਹਾ ਸੀ, ਉਹਨਾਂ ਨੇ ਕਿਹਾ, ਜ਼ਿੰਦਗੀ ਮਿਲੇਗੀ। ਉਹਨਾਂ ਨੇ ਫਿਰ ਦੋ ਤੁੱਕਾਂ ਕਹੀਆਂ :

*ਏਕ ਨਿਮਖ ਜੋ ਸਿਮਰਨੁ ਮਹਿ ਜੀਆ॥*
*ਕੋਟਿ ਦਿਨਸ ਲਾਖ ਸਦਾ ਥਿਰੁ ਥੀਆ॥ ੧॥ ਰਹਾਉ॥*

(ਅੰਗ ੨੩੯)

ਕਹਿੰਦੇ ਹਨ, ਇਹ ਕੀ ? ਜਿਸ ਨੂੰ ਤੁਸੀਂ ਜ਼ਿੰਦਗੀ ਕਹਿੰਦੇ ਹੋ, ਅਸੀਂ ਉਸ ਨੂੰ ਜ਼ਿੰਦਗੀ ਨਹੀਂ ਕਹਿੰਦੇ। ਤੁਸੀਂ ਸਵਾਦ ਪੂਰੇ ਕਰਨ ਨੂੰ ਜ਼ਿੰਦਗੀ ਕਹਿੰਦੇ ਹੋ, ਪਰ ਸਾਡੇ ਘਰ ਕੋਈ ਇਕ ਨਿਮਖ ਜਿਤਨਾ ਵੀ ਸਮਾਂ ਕੋਈ ਜੀਅ ਜਾਏ, ਉਹਦੇ ਸਾਹਮਣੇ ਕਰੋੜਾਂ ਸਾਲਾਂ ਦੀ ਉਮਰ

ਦੀ ਕੋਈ ਕੀਮਤ ਨਹੀਂ। ਜਦੋਂ ਨੀਂਹਾਂ ਵਿਚ ਚਿਣਿਆ ਗਿਆ ਤਾਂ ਇਕੋ ਦਮ ਅਵਾਜ਼ ਆਈ— ਸਾਨੂੰ ਖ਼ਤਮ ਕਰਨਾ ਸੱਚ ਨੂੰ ਮਿਟਾਉਣਾ ਹੈ। ਬੰਸਾਵਲੀਨਾਮੇ ਵਾਲਾ ਕਹਿੰਦਾ ਹੈ ਕਿ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ, ਬਾਬਾ ਜ਼ੋਰਾਵਰ ਸਿੰਘ ਦੇ ਪ੍ਰਾਣ ਪਹਿਲਾਂ ਨਿਕਲੇ। 12 ਮਿੰਟ ਤੋਂ ਬਾਅਦ ਬਾਬਾ ਫਤਹਿ ਸਿੰਘ ਨੇ ਸ਼ਹੀਦੀ ਦਾ ਜਾਮ ਪੀਤਾ। ਅੱਲ੍ਹਾ ਯਾਰ ਖ਼ਾਨ ਦੀਆਂ ਸੱਤਰਾਂ ਹਨ। ਕਹਿਣ ਲੱਗੇ— ਉਹਨਾਂ ਲਾਲਾਂ ਦੀ ਅਵਾਜ਼ ਸੀ :

*ਹਮ ਜਾਨ ਦੇ ਕੇ ਉਨਹੀ ਕੀ ਜਾਨ ਬਚਾ ਚਲੇ।*

ਸੱਚ ਇਹ ਹੈ ਕਿ ਭਾਵੇਂ ਉਹਨਾਂ ਦੇ ਆਪਣੇ ਜਜ਼ਬਾਤ ਹਨ, ਪਰ ਸਾਡੇ ਸਿਰ 'ਤੇ ਦਸਤਾਰ ਤਾਂ ਹੀ ਹੈ, ਜੇ ਇਥੇ ਦਸਤਾਰ ਝੁਕੀ ਨਹੀਂ। ਅਸੀਂ ਪੁੱਤਰਾਂ ਨੂੰ ਤਾਂ ਗੱਡੀਆਂ ਵਿਚ ਲਈ ਫਿਰਦੇ ਹਾਂ, ਪਰ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਨੀਂਹਾਂ ਵਿਚ ਖਲੋਤੇ ਹਨ। ਸੱਚ ਇਹ ਹੈ ਕਿ ਸਾਡੀਆਂ ਅਟਾਰੀਆਂ ਤੇ ਮਹੱਲ ਉੱਚੇ ਤਾਂ ਹੀ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਨੀਂਹਾਂ ਵਿਚ ਖਲੋਤੇ ਹਨ।

*ਹਮ ਜਾਨ ਦੇ ਕੇ ਉਨਹੀ ਕੀ ਜਾਨ ਬਚਾ ਚਲੇ।*
*ਸਿਖੀ ਕੀ ਨੀਂਵ ਹਮ ਸਿਰੋਂ ਪੇ ਉਠਾ ਚਲੇ।*
*ਗੁਰਿਆਈ ਕਾ ਕਿੱਸਾ ਜਹਾਂ ਮੇਂ ਮਨਾ ਚਲੇ।*
*ਸਿੰਘੋਂ ਕੀ ਸਲਤਨਤ ਕਾ ਪੌਦਾ ਲਗਾ ਚਲੇ।*
*ਗੱਦੀ ਔਰ ਤਖ਼ਤ ਅਬ ਕੌਮ ਪਾਏਗੀ।*
*ਦੁਨੀਆਂ ਮੇਂ ਜ਼ਾਲਮੋਂ ਕਾ ਨਿਸ਼ਾਨ ਤੱਕ ਮਿਟਾਏਗੀ।*
*ਇਸ ਕੇ ਬਾਦ ਫਿਰ ਥੋੜੀ ਦੇਰ ਥੀ।*
*ਬਸਤੀ ਸਰਹੰਦ ਸ਼ਹਿਰ ਈਂਟੋਂ ਕਾ ਢੇਰ ਥੀ।*

ਹਜ਼ੂਰ ਜੀ ਦੇ ਲਾਲਾਂ ਨੂੰ ਸ਼ਹੀਦ ਕਰ ਦਿੱਤਾ ਗਿਆ। ਮਾਤਾ ਗੁਜਰੀ ਜੀ ਨੇ ਸ਼ਹਾਦਤ ਦਾ ਜਾਮ ਪੀਤਾ। ਉਹਨਾਂ ਦੀ ਸ਼ਹਾਦਤ ਤੋਂ ਬਾਅਦ ਦੀਵਾਨ ਟੋਡਰ ਮੱਲ ਨੇ ਧੰਨ ਗੁਰੂ ਗੋਬਿੰਦ ਸਿੰਘ ਜੀ ਸੱਚੇ ਪਾਤਿਸ਼ਾਹ ਦੇ ਪੁੱਤਰਾਂ ਦਾ, ਮਾਤਾ ਦਾ ਸਸਕਾਰ ਕੀਤਾ। ਸਿਰਫ਼ ਇਕ ਬੇਨਤੀ ਹੈ ਇਥੇ ਹਜ਼ੂਰ ਰਾਏ ਕੱਲੇ ਕੋਲ ਹਨ। ਸੱਚੀ ਸੁਕਾਰ ਨੇ ਉਸ ਦੇ ਰਾਹੀਂ ਸਰਹੰਦ ਦੀ ਖ਼ਬਰ ਲਈ ਹੈ। ਉਹਨੇ ਜੋ ਕੁਝ ਵਾਪਰਿਆ, ਸਭ ਕੁਝ ਦਰਸਾ ਦਿੱਤਾ। ਪਰ ਧੰਨ ਗੁਰੂ ਗੋਬਿੰਦ ਸਿੰਘ ਸੱਚੀ ਸੁਕਾਰ ਦੇ ਚਿਹਰੇ ਉੱਪਰ ਕੋਈ ਮਾਯੂਸੀ ਨਹੀਂ, ਚੜ੍ਹਦੀ ਕਲਾ ਵਿਚ ਹਨ। ਉਹਨਾਂ ਨੇ ਹੱਥ ਵਿਚ ਕਲਮ ਪਕੜੀ। ਉਸ ਤੋਂ ਬਾਅਦ ਦੀ ਘਟਨਾ ਜ਼ਫ਼ਰਨਾਮਾ ਲਿਖਿਆ ਹੈ। ਔਰੰਗਜ਼ੇਬ ਨੂੰ ਵੰਗਾਰ ਕੇ ਇਹ ਸ਼ਬਦ ਕਹੇ ਸਨ— ਨਾ ਇਮਾਨ ਪ੍ਰਸਤੀ, ਨਾ ਸਾਹਿਬ ਸ਼ਨਾਸੀ, ਨਾ ਤੈਨੂੰ ਇਮਾਨ, ਨਾਲ ਤੈਨੂੰ ਮੁਹੰਮਦ ਸਾਹਿਬ 'ਤੇ ਭਰੋਸਾ ਹੈ। ਅਖ਼ੀਰ 'ਤੇ ਉਹਨਾਂ

ਨੇ ਲਾਲਾਂ ਦੀ ਸ਼ਹਾਦਤ ਤੋਂ ਬਾਅਦ ਅਕਾਲ ਪੁਰਖ ਦਾ ਸ਼ੁਕਰ ਕੀਤਾ। ਪੰਜਾਬੀ ਦੇ ਇਕ ਸ਼ਾਇਰ ਨੇ ਕਿਹਾ :

*ਖ਼ੁਸ਼ੀਆਂ ਦੇ ਨਾਲ ਕੁਰਬਾਨੀਆਂ ਦੇ ਚੱਲੇ, ਜੋੜੀ ਇਸ ਪਾਸੇ, ਜੋੜੀ ਉਸ ਪਾਸੇ,*
*ਉਸ ਵੇਲੇ ਸੂਕਾਰ ਨੂੰ ਖਿੱਚ ਪਈ ਸੀ, ਥੋੜੀ ਇਸ ਪਾਸੇ, ਥੋੜੀ ਉਸ ਪਾਸੇ।*
*ਇਹ ਤਾਂ ਕੋਈ ਨਹੀਂ ਆਖ ਸਕਦਾ, ਜੋੜੀ ਇਸ ਪਾਸੇ, ਤੋੜੀ ਉਸ ਪਾਸੇ।*
*ਚਾਰ ਪੁੱਤਰ ਦਸਮੇਸ਼ ਨੇ ਵਾਰ ਦਿੱਤੇ, ਤੋੜੀ ਇਸ ਪਾਸੇ ਤੇ, ਜੋੜੀ ਇਸ ਪਾਸੇ।*

ਸਿਰਫ਼ ਇਸ ਧਰਤੀ ਨੂੰ ਸਿਜਦਾ ਕਰਨ ਦਾ ਇਕ ਮਕਸਦ ਸੀ।

ਅੱਜ ਦੀ ਵਿਚਾਰ ਦਾ ਇਕੋ ਤੱਤ ਹੈ ਕਿ ਜੇ ਅਡੋਲਤਾ ਨਹੀਂ ਤਾਂ ਬਾਣੀ ਨਹੀਂ, ਨਾਮ ਨਹੀਂ, ਸਿਮਰਨ ਨਹੀਂ। ਤੁਹਾਨੂੰ ਬੇਨਤੀ ਹੈ ਸਾਧ ਸੰਗਤ ਜੀ ! ਇਥੇ ਇਤਨਾ ਸਮਾਂ ਬੈਠੇ ਹੋ। ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਜੀ ਉਹ ਵੀ ਪ੍ਰਤੱਖ ਬੈਠੇ ਹਨ ਸਾਡੇ ਕੋਲ। ਸਾਨੂੰ ਸਾਰਿਆਂ ਨੂੰ ਦੇਖ ਰਹੇ ਹਨ। ਉਹਨਾਂ ਦੀਆਂ ਸਿਫ਼ਤਾਂ ਕੀਤੀਆਂ ਹਨ। ਹੁਣ ਉਹਨਾਂ ਦੇ ਕੋਲੋਂ ਅਸੀਸ ਲਈਏ। ਹੋਈਆਂ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਮਨ ਰੇ ਪ੍ਰਭ ਕੀ ਸਰਨਿ ਬਿਚਾਰੋ

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਸਾਹਿਬ ਗੁਰੂ ਤੇਗ਼ ਬਹਾਦਰ ਜੀ ਦੇ ਜਿੰਨੇ ਅੰਮ੍ਰਿਤ ਬਚਨ ਬਾਣੀ ਵਿਚ ਅਸੀਂ ਪੜ੍ਹਦੇ ਹਾਂ, ਮਹਾਰਾਜ ਜੀ ਨੇ ਸਭ ਤੋਂ ਜ਼ਿਆਦਾ ਬਚਨ ਉੱਤਮ ਪੁਰਖ ਵਿਚ ਆਪਣੇ ਆਪ ਨੂੰ ਮੁਖ਼ਾਤਿਬ ਕਰ ਕੇ ਉਚਾਰਨ ਕੀਤੇ ਹਨ। ਹਜ਼ੂਰ ਨੇ ਸਭ ਤੋਂ ਜ਼ਿਆਦਾ ਬਚਨ ਆਪਣੇ ਮਨ ਨੂੰ ਸਮਝਾਉਣ ਲਈ ਉਚਾਰਨ ਕੀਤੇ ਹਨ। ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਮਨ ਨੂੰ ਸਾਧਿਆ ਹੈ। ਉਹਨਾਂ ਅੰਦਰ ਪ੍ਰਭੂ ਦੀ ਬਖ਼ਸ਼ਿਸ਼ ਹੈ, ਕ੍ਰਿਪਾਲਤਾ ਹੈ, ਦਇਆ ਹੈ, ਪਰੰਤੂ ਜਿੰਨੇ ਵੀ ਬਚਨ ਆਪ ਜੀ ਨੇ ਉਚਾਰਨ ਕੀਤੇ ਹਨ, ਉਹ ਸਾਡੇ ਵਰਗੇ ਮਨੁੱਖਾਂ ਨੂੰ ਸਮਝਾਉਣ ਲਈ ਹੀ ਕਹੇ ਹਨ।

ਇਸ ਪਵਿੱਤਰ ਅੰਮ੍ਰਿਤ ਬਚਨ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਚਾਰ ਪ੍ਰਮਾਣ ਦੇ ਕੇ ਫ਼ੁਰਮਾ ਰਹੇ ਹਨ ਕਿ ਆ ਮਨਾ ! ਤੈਨੂੰ ਬੀਤੇ ਹੋਏ ਸਮੇਂ ਦੀਅ ਵਾਪਰੀਆਂ ਘਟਨਾਵਾਂ ਚੇਤੇ ਕਰਾਵਾਂ। ਸ਼ਾਇਦ ਉਹਨਾਂ ਘਟਨਾਵਾਂ ਨੂੰ ਯਾਦ ਕਰ ਕੇ ਤੇਰੇ ਅੰਦਰ ਪ੍ਰਮਾਤਮਾ ਦੀ ਸ਼ਰਨ ਦੀ ਸ਼ਕਤੀ ਦਾ ਅਹਿਸਾਸ ਹੋ ਸਕੇ। ਉਸ ਵਿਚ ਸਭ ਤੋਂ ਪਹਿਲਾ ਪ੍ਰਮਾਣ ਹਜ਼ੂਰ ਨੇ ਇਹ ਲਿਆ ਕਿ ਮਨਾ ! ਦੇਖ ਗਣਕਾ ਵਰਗੀ ਔਰਤ, ਜਿਸ ਦਾ ਸਾਰਾ ਜੀਵਨ ਪਾਪਾਂ ਦੇ ਨਾਲ ਭਰਿਆ ਹੋਇਆ ਹੈ, ਭਾਈ ਗੁਰਦਾਸ ਜੀ ਦੇ ਕਥਨ ਮੁਤਾਬਿਕ ਉਹਨੇ ਤਾਂ ਪਾਪਾਂ ਨੂੰ ਆਪਣੇ ਗਲੇ ਦਾ ਹਾਰ ਬਣਾ ਲਿਆ ਸੀ। ਉਸ ਦਾ ਸ਼ਿੰਗਾਰ ਪਾਪ ਸਨ। ਉਸ ਨੇ ਗੁਨਾਹ ਬੜੇ ਕੀਤੇ ਸਨ :

*ਗਨਿਕਾ ਪਾਪਣਿ ਹੋਇ ਕੈ ਪਾਪਾਂ ਦਾ ਗਲਿ ਹਾਰੁ ਪਰੋਤਾ॥*

(ਵਾਰ ੧੦, ਪਉੜੀ ੨੧)

ਬੜੇ ਪਾਪ ਕੀਤੇ ਸਨ। ਗੁਰੂ ਗ੍ਰੰਥ ਸਾਹਿਬ ਜੀ ਦੇ ਬਚਨਾਂ ਅਨੁਸਾਰ ਉਹ ਗਣਕਾ ਪਾਪਣ ਜਦੋਂ ਪ੍ਰਭੂ ਰਾਮ ਨਾਮ ਦੀ ਬੰਦਗੀ ਵਿਚ ਜੁੜੀ ਤਾਂ ਸੱਚ ਇਹ ਹੈ ਕਿ ਉਸ ਔਗੁਣਾਂ

ਨਾਲ ਭਰੀ ਹੋਈ ਔਰਤ ਦਾ ਜੀਵਨਵੀ ਅੱਤ ਦਾ ਪਵਿੱਤਰ ਹੋ ਗਿਆ।

*ਮਨ ਰੇ ਪ੍ਰਭ ਕੀ ਸਰਨਿ ਬਿਚਾਰੋ॥*

*ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ॥*

(ਅੰਗ ੬੩੨)

ਹਜ਼ੂਰ ਸਾਨੂੰ ਸਮਝਾਉਂਦੇ ਹਨ ਕਿ ਜੇਕਰ ਇੰਨਾ ਵੱਡਾ ਕੋਈ ਪਾਪ ਕਰਨ ਵਾਲਾ, ਗੁਨਾਹ ਕਰਨ ਵਾਲਾ ਇਨਸਾਨ ਹੋਵੇ ਅਤੇ ਪਰੀਪੂਰਨ ਪ੍ਰਮਾਤਮਾ ਦੇ ਨਾਮ ਨਾਲ ਜੁੜ ਜਾਏ ਤਾਂ ਨਾਮ ਵਿਚ ਇੰਨੀ ਸ਼ਕਤੀ ਹੈ ਕਿ ਪਾਪੀ ਹਿਰਦੇ ਨੂੰ ਵੀ ਨਾਮ ਅੰਦਰ ਦੀ ਪਵਿੱਤਰਤਾ ਬਖ਼ਸ਼ ਦਿੰਦਾ ਹੈ।

ਗੁਰੂ ਨਾਨਕ ਸਾਹਿਬ ਜੀ ਦੇ ਅੰਮ੍ਰਿਤ ਬਚਨ ਪੜ੍ਹਦੇ ਹਾਂ ਕਿ ਗਣਕਾ ਪਾਪਣ ਨਿਰਮਲ ਕਿਵੇਂ ਹੋ ਗਈ ? ਜਪੁ ਜੀ ਸਾਹਿਬ ਵਿਚ ਹਜ਼ੂਰ ਦੇ ਬਚਨ ਅਸੀਂ ਪੜ੍ਹਦੇ ਹਾਂ ਕਿ ਜਿੰਨੀ ਜ਼ਿਆਦਾ ਮੈਲ ਹੋਵੇਗੀ, ਓਨੀ ਜ਼ਿਆਦਾ ਆਦਮੀ ਨੂੰ ਮੁਸ਼ੱਕਤ ਕਰਨੀ ਪੈਂਦੀ ਹੈ। ਗੁਰਦੇਵ ਨੇ ਸਾਨੂੰ ਸਮਝਾਇਆ ਕਿ ਬਾਹਰ ਚੱਲਦੇ ਹਾਂ ਤਾਂ ਮਾਨੋ ਸਾਡੇ ਹੱਥ ਪੈਰ, ਜਿਸਮ ਦੇ ਅੰਗ ਮਿੱਟੀ ਨਾਲ ਭਰ ਜਾਂਦੇ ਹਨ। ਉਹਨਾਂ ਨੂੰ ਸਾਫ਼ ਪਾਣੀ ਨਾਲ ਧੋਈਏ ਤਾਂ ਉਹ ਮੈਲ ਉਤਰ ਜਾਂਦੀ ਹੈ, ਪਰੰਤੂ ਕਈ ਵਾਰੀ ਇੰਨੀ ਮੈਲ ਲੱਗ ਜਾਂਦੀ ਹੈ, ਬਦਬੂ ਆਉਣ ਲੱਗ ਪੈਂਦੀ ਹੈ ਤੇ ਪਾਣੀ ਦੇ ਨਾਲ ਸਾਬਣ ਦੀ ਵਰਤੋਂ ਕਰੀਏ ਤਾਂ ਉਹ ਮੈਲੇ ਅਤੇ ਬਦਬੂ ਵਾਲੇ ਕੱਪੜੇ ਸਾਫ਼ ਹੋ ਜਾਂਦੇ ਹਨ।

*ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥*

ਮਿੱਟੀ ਲੱਗੀ, ਉਹ ਪਾਣੀ ਨਾਲ ਉਤਰ ਗਈ ਤੇ ਜਿਸ ਦੀ ਜ਼ਿੰਦਗੀ ਵਿਚ ਵਿਕਾਰਾਂ, ਵਾਸ਼ਨਾਵਾਂ ਦੀ ਬਦਬੂ ਸ਼ੁਰੂ ਹੋ ਜਾਏ, ਮਹਾਰਾਜ ਕਹਿੰਦੇ ਹਨ, ਇੰਨੇ ਬਦਬੂ ਦੇ ਮਾਰੇ ਹੋਏ ਮਨ ਵੀ ਆਉਣ ਤਾਂ ਪ੍ਰਮਾਤਮਾ ਉਹਨਾਂ ਨੂੰ ਵੀ ਧੋ ਦਿੰਦਾ ਹੈ।

*ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥*

ਪਰੰਤੂ ਜੇਕਰ ਕਿਸੇ ਦੀ ਜ਼ਿੰਦਗੀ ਦਾ ਇਕ-ਇਕ ਪਲ ਤੇ ਇਕ-ਇਕ ਰੋਮ ਪਾਪ ਨਾਲ ਭਰਿਆ ਜਾਏ ਤਾਂ ਉਹ ਕਿਵੇਂ ਪਵਿੱਤਰ ਹੋਵੇ ? ਸਾਹਿਬ ਨੇ ਅਗਲਾ ਬਚਨ ਕੀਤਾ :

*ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥*

(ਜਪੁ ਜੀ ਸਾਹਿਬ)

ਜਿਸ ਨੇ ਵੀ ਪ੍ਰਮਾਤਮਾ ਦੇ ਨਾਮ ਨੂੰ ਪਿਆਰ ਕੀਤਾ, ਉਹ ਪਾਪੀ ਹਿਰਦਾ ਵੀ ਧੁਪ ਜਾਂਦਾ ਹੈ।

ਗੁਰਦੇਵ ਦੇ ਅਸੀਂ ਬਚਨ ਪੜ੍ਹਦੇ ਹਾਂ ਕਿ ਲੋਕ ਬਾਹਰਮੁਖੀ ਇਸ਼ਨਾਨ ਬੜਾ ਕਰਦੇ

ਹਨ ਅਤੇ ਜੇਕਰ ਕੋਈ ਇਕੱਲਾ ਇਹ ਸੋਚੇ ਕਿ ਮੈਂ ਬਾਹਰ ਦਾ ਪਾਣੀ ਪਾਵਾਂ ਤੇ ਅੰਦਰੋਂ ਪਵਿੱਤਰ ਹੋ ਜਾਵਾਂ ਤਾਂ ਨਹੀਂ, ਅੰਦਰ ਦੀ ਮੈਲ ਪਾਣੀ ਨਾਲ ਨਹੀਂ ਧੁਪਦੀ।

ਮੈਲ ਕੀ ਹੈ ? ਕੀ ਸਾਡੇ ਖ਼ੂਨ ਦੇ ਵਿਚ ਕੋਈ ਮੈਲ ਪੈ ਜਾਂਦੀ ਹੈ ? ਕੀ ਸਾਡੇ ਸਰੀਰ ਦੇ ਕਿਸੇ ਅੰਗ ਵਿਚ ਮੈਲ ਜੰਮ ਜਾਂਦੀ ਹੈ ? ਦਰਅਸਲ ਜਿਹੜੀ ਮਨ ਦੀ ਮੈਲ ਹੈ, ਉਹ ਵਿਚਾਰਾਂ ਦਾ ਮੈਲਾ ਹੋਣਾ ਹੈ। ਜਦੋਂ ਆਦਮੀ ਦੇ ਖ਼ਿਆਲ ਮੈਲੇ ਹੋ ਜਾਣ, ਵਿਚਾਰ ਪਲੀਤ ਹੋ ਜਾਣ ਤਾਂ ਹੁਣ ਖ਼ਿਆਲ ਨੂੰ ਪਵਿੱਤਰ ਕਰਨ ਲਈ ਖ਼ਿਆਲ ਹੀ ਉਸ ਦੀ ਮਦਦ ਕਰੇਗਾ। ਮੈਲ ਉੱਤੇ ਪਾਣੀ ਪਵੇ ਤਾਂ ਉਹ ਮੈਲ ਨੂੰ ਬਾਹਰ ਕੱਢ ਦਿੰਦਾ ਹੈ ਪਰੰਤੂ ਜਦੋਂ ਮੈਲੇ ਫੁਰਨਿਆਂ ਉੱਤੇ ਗੁਰੂ ਦੀ ਬਾਣੀ ਪਵੇਗੀ ਤਾਂ ਉਹ ਮੈਲ ਫੁਰਨਿਆਂ ਨੂੰ ਬਾਹਰ ਕੱਢ ਦੇਵੇਗੀ ਤੇ ਆਪ ਅੰਦਰ ਟਿੱਕ ਜਾਏਗੀ। ਇਹ ਹੈ ਅੰਦਰ ਦਾ ਧੋਣਾ।

ਗੁਰੂ ਸਾਹਿਬ ਜੀ ਦੇ ਬਚਨ ਹਨ ਕਿ ਚਾਰ ਪੰਜ ਤਰੀਕੇ ਹਨ ਅੰਦਰ ਦੇ ਪਾਪਾਂ ਦੀ ਮੈਲ ਧੁਪਣ ਦੇ। ਪਹਿਲਾ ਤਰੀਕਾ ਹੈ, ਆਦਮੀ ਉਹਨਾਂ ਲੋਕਾਂ ਦੀ ਸੰਗਤ ਵਿਚ ਜਾਏ ਜਿਨ੍ਹਾਂ ਨੂੰ ਪ੍ਰਮਾਤਮਾ ਨੇ ਅੰਦਰ ਦੀ ਨਿਰਮਲਤਾਈ ਦਿੱਤੀ ਹੈ। ਜੇ ਨਿਰਮਲ ਹਿਰਦੇ ਵਾਲਿਆਂ ਦੀ ਸੰਗਤ ਕਰਾਂਗੇ ਤਾਂ ਮੈਲੇ ਹਿਰਦੇ ਵੀ ਨਿਰਮਲ ਹੋਣੇ ਸ਼ੁਰੂ ਹੋ ਜਾਣਗੇ। ਇਕ ਆਦਮੀ ਪਾਪ ਕਰਦਾ ਹੈ। ਉਸ ਦੇ ਤਨ ਵਿਚ ਵਾਸ਼ਨਾਵਾਂ ਦਾ ਪ੍ਰਵਾਹ ਚੱਲ ਰਿਹਾ ਹੈ। ਉਸ ਦੇ ਕੋਲ ਦੋ ਘੜੀਆਂ ਬੈਠੋਗੇ ਤਾਂ ਅੰਦਰ ਖਿੰਡਣ ਲੱਗ ਪਵੇਗਾ। ਕਿਉਂਕਿ ਉਸ ਦੇ ਅੰਦਰ ਦੇ ਜਿਹੜੇ ਖ਼ਿਆਲ ਹਨ, ਉਹ ਦੂਜੇ ਦੇ ਸਰੀਰ 'ਤੇ ਅਸਰ ਕਰ ਰਹੇ ਹਨ। ਜੇ ਅੰਦਰੋਂ ਕੋਈ ਟਿੱਕਿਆ ਹੋਇਆ ਅੱਤ ਦੇ ਨਿਰਮਲ ਹਿਰਦੇ ਵਾਲਾ ਹੋਵੇ ਅਤੇ ਉਸ ਦੇ ਕੋਲ ਦੋ ਘੜੀਆਂ ਬੈਠਾਂਗੇ ਤਾਂ ਸੱਚ ਇਹ ਹੈ ਕਿ ਅੰਦਰ ਦੀ ਮੈਲ ਧੁੱਪਣੀ ਸ਼ੁਰੂ ਹੋ ਜਾਏਗੀ। ਬਾਹਰ ਜਾ ਕੇ ਭਾਵੇਂ ਬੰਦਾ ਫਿਰ ਉਹੀ ਖ਼ਿਆਲ ਕਰੇ, ਪਰ ਇਕ ਵਾਰੀ ਕਹਿੰਦਾ ਹੈ ਕਿ ਕੋਲ ਬੈਠੇ। ਸੱਚ ਇਹ ਹੈ ਕਿ ਅੰਦਰ ਵੀ ਠੰਢ ਪੈ ਗਈ। ਕਿਉਂ ? ਕਿਉਂਕਿ ਉਸ ਸਰੀਰ 'ਤੇ ਇਕ ਕ੍ਰਿਪਾ ਹੋਈ ਪਈ ਹੈ। ਅੰਦਰ ਨਿਰਮਲਤਾਈ ਹੈ। ਸਾਹਿਬ ਕਹਿਣ ਲੱਗੇ, ਪਹਿਲਾ ਤਰੀਕਾ ਹੈ ਅੰਦਰ ਦੀ ਮੈਲ ਧੁੱਪਣ ਦਾ ਕਿ ਨਿਰਮਲ ਹਿਰਦਿਆਂ ਵਾਲਿਆਂ ਦੀ ਸੰਗਤ ਕਰੋ।

*ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥*
*ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭਇ ਪੁਨੀਤਾ॥ ੧॥*
*ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥*
*ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ॥ ੧॥ ਰਹਾਉ॥*

(ਅੰਗ ੮੦੯)

ਦੂਸਰੀ ਬੇਨਤੀ ਹੈ ਕਿ ਜਿਥੇ ਸੰਗਤ ਅੰਦਰ ਦੀ ਮੈਲ ਧੋਂਦੀ ਹੈ, ਉਥੇ ਇਕ ਉਦਾਹਰਨ ਮੈਂ ਹੋਰ ਦੇ ਦੇਵਾਂ। ਅਸੀਂ ਕਹਾਂਗੇ ਕਿ ਸੰਗਤ ਵਿਚ ਆਇਆਂ ਕਿਵੇਂ ਮੈਲ ਧੁਪ ਜਾਂਦੀ ਹੈ ?

ਗੁਰੂ ਸਾਹਿਬ ਨੇ ਬਹੁਤ ਜ਼ਿਆਦਾ ਜ਼ੋਰ ਦਿੱਤਾ ਹੈ ਸਤਿਸੰਗਤ ਉੱਤੇ। ਸਾਹਿਬ ਨੇ ਇਹ ਬਚਨ ਕੀਤਾ ਕਿ ਹੇ ਮਾਲਕ ! ਉਹਨਾਂ ਲੋਕਾਂ ਤੋਂ ਬਚਾਈਂ ਜਿਹੜੇ ਤੇਰੇ ਨਾਲੋਂ ਟੁੱਟੇ ਹਨ, ਕਿਉਂਕਿ ਉਹਨਾਂ ਦੇ ਕੋਲ ਗਿਆਂ ਹੀ ਮੈਲ ਲੱਗ ਜਾਂਦੀ ਹੈ। ਕਬੀਰ ਸਾਹਿਬ ਜੀ ਦਾ ਬਚਨ ਹੈ :

*ਕਬੀਰ ਸਾਕਤ ਸੰਗੁ ਨਾ ਕੀਜੀਐ ਦੂਰਹਿ ਜਾਈਐ ਭਾਗਿ॥*
*ਬਾਸਨ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥*

(ਅੰਗ ੧੩੭੧)

ਕਾਲੇ ਭਾਂਡੇ ਨੂੰ ਚੁੱਕ ਕੇ ਜੇ ਕੋਈ ਸੋਚੇ ਕਿ ਮੈਨੂੰ ਦਾਗ਼ ਨਹੀਂ ਲੱਗੇਗਾ, ਮੈਲ ਨਹੀਂ ਲੱਗੇਗੀ ਤਾਂ ਜਿੰਨਾ ਮਰਜ਼ੀ ਆਪਣੇ ਆਪ ਨੂੰ ਬਚਾਅ ਲਵੇ, ਕਾਲਾ ਭਾਂਡਾ ਉਸ ਦੇ ਤਨ ਦੇ ਕੱਪੜਿਆਂ ਉੱਤੇ ਕਿਤੇ ਨਾ ਕਿਤੇ ਅਵੱਸ਼ ਹੀ ਮੈਲ ਛੱਡੇਗਾ। ਜਿੰਨਾ ਮਰਜ਼ੀ ਉਹ ਸੁਚੇਤ ਹੋਵੇ, ਮਾੜੇ ਬੰਦੇ ਦਾ ਕੋਈ ਨਾ ਕੋਈ ਖ਼ਿਆਲ ਉਸ ਦੇ ਅੰਦਰ ਜ਼ਰੂਰ ਟਿੱਕ ਜਾਏਗਾ। ਉਹ ਖ਼ਿਆਲ ਦਾਗ਼ ਲਗਾਉਂਦਾ ਹੈ। ਮਹਾਰਾਜ ਕਹਿੰਦੇ ਹਨ, ਜਦੋਂ ਕੋਈ ਸੰਗਤ ਕਰਦਾ ਹੈ ਤਾਂ ਦਿਨ-ਬ-ਦਿਨ ਕਿਵੇਂ ਉਸ ਦਾ ਜੀਵਨ ਪਲਟਦਾ ਹੈ। ਜਿਵੇਂ ਘਰਾਂ ਵਿਚ ਅਸੀਂ ਕੋਈ ਭਾਂਡਾ ਵਰਤਦੇ ਹਾਂ। ਪਰਾਤ ਹੀ ਲੈ ਲਉ। ਪਰਾਤ ਦੇ ਤੱਲ 'ਤੇ ਮੈਲ ਲੱਗੀ ਹੈ। ਬੀਬੀ ਨੇ ਉਹ ਮੈਲੀ ਪਰਾਤ ਬਾਹਰ ਰੱਖ ਦਿੱਤੀ। ਮੀਂਹ ਦੀਆਂ ਬੂੰਦਾਂ ਉਸ ਪਰਾਤ ਵਿਚ ਡਿੱਗਣ ਲੱਗ ਪਈਆਂ। ਮੋਹਲੇਧਾਰ ਵਰਖਾ ਹੋਈ ਤੇ ਜਿਉਂ-ਜਿਉਂ ਉਹ ਬੂੰਦਾਂ ਪਰਾਤ ਦੇ ਤਲੇ ਨਾਲ ਵੱਜਦੀਆਂ ਹਨ, ਤਿਉਂ-ਤਿਉਂ ਉਸ ਦੀ ਮੈਲ ਨੂੰ ਪੁੱਟ ਕੇ ਉੱਤੇ ਲੈ ਆਉਂਦੀਆਂ ਹਨ। ਮੈਲ ਉਭਰਨ ਲੱਗ ਪੈਂਦੀ ਹੈ। ਜਦੋਂ ਨਿਰੰਤਰ ਦੋ-ਚਾਰ ਘੰਟੇ ਉਹ ਪਰਾਤ ਮੀਂਹ ਵਿਚ ਬਾਹਰ ਪਈ ਰਹੇ ਤਾਂ ਸੱਚ ਇਹ ਹੈ ਕਿ ਮੈਲਾ ਪਾਣੀ ਹੌਲੀ-ਹੌਲੀ ਬਾਹਰ ਨਿਕਲ ਜਾਂਦਾ ਹੈ ਤੇ ਨਿਰਮਲ ਪਾਣੀ ਉਸ ਦੇ ਅੰਦਰ ਟਿੱਕ ਜਾਂਦਾ ਹੈ। ਸੋ ਮੈਲੇ ਭਾਂਡੇ ਨੂੰ ਬਰਸਾਤ ਵਿਚ ਰੱਖੀਏ ਤਾਂ ਨਿਰੰਤਰ ਪੈਂਦੀਆਂ ਹੋਈਆਂ ਪਾਣੀ ਦੀਆਂ ਬੂੰਦਾਂ ਉਸ ਦੀ ਮੈਲ ਨੂੰ ਬਾਹਰ ਕੱਢ ਦਿੰਦੀਆਂ ਹਨ ਤੇ ਜੇ ਅੰਦਰ ਦੇ ਭਾਂਡੇ ਵਿਚ ਸੰਗਤ ਵਿਚ ਗਿਆਂ ਰੋਜ਼ ਗੁਰੂ ਦੀ ਬਾਣੀ ਦੀ ਵਰਖਾ ਹੋਵੇ ਤਾਂ ਇਕ ਦਿਨ ਅੰਦਰ ਦੀ ਮੈਲ ਬਾਹਰ ਨਿਕਲ ਜਾਏਗੀ ਅਤੇ ਗੁਰੂ ਦਾ ਸ਼ਬਦ ਅੰਦਰ ਟਿੱਕ ਜਾਏਗਾ।

ਦੂਸਰੀ ਉਦਾਹਰਨ ਬਾਣੀ ਵਿਚੋਂ ਮੈਲ ਧੁੱਪਣ ਦੀ ਹੈ। ਜਿਹੜਾ ਕੀਰਤਨ ਕਰਦਾ ਹੈ ਜਾਂ ਕੀਰਤਨ ਸੁਣਦਾ ਹੈ ਉਸ ਦੀ ਸ਼ਬਦ ਨੂੰ ਗਾਉਣ ਨਾਲ ਵੀ ਅੰਦਰ ਦੀ ਮੈਲ ਧੁੱਪ ਜਾਂਦੀ ਹੈ। ਗੁਰਦੇਵ ਦੇ ਬਚਨ ਹਨ :

*ਗੁਨ ਗਾਵਤ ਤੇਰੀ ਉਤਰਸਿ ਮੈਲੁ॥*

(ਅੰਗ ੨੮੯)

ਤੀਸਰਾ ਤਰੀਕਾ ਇਹ ਹੈ ਬਾਣੀ ਵਿਚ ਕਿ ਜਿਥੇ ਸੰਗਤ ਵਿਚ ਪ੍ਰਭੂ ਦੇ ਗੁਣ ਗਾਏ ਜਾਣ, ਕੀਰਤਨ ਹੋਵੇ, ਉਥੇ ਤੀਸਰੀ ਜੁਗਤ ਬਾਬਾ ਜੀ ਨੇ ਦੱਸੀ ਹੈ ਕਿ ਜੇ ਤੂੰ ਨਾਮ ਜੱਪੇਂ ਤਾਂ ਵੀ ਤੇਰੀ

ਮੈਲ ਚਲੀ ਜਾਏਗੀ :

*ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥*
*ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ॥*

(ਸੁਖਮਨੀ ਸਾਹਿਬ)

ਪੰਜਵਾਂ ਤਰੀਕਾ ਇਕ ਹੋਰ ਹੈ। ਕਹਿਣ ਲੱਗੇ :

*ਗੁਰਬਾਣੀ ਸੁਣਿ ਮੈਲੁ ਗਵਾਏ॥*

(ਅੰਗ ੬੬੫)

ਜਿਹੜਾ ਸ਼ਬਦ ਸੁਣੇਗਾ, ਉਸ ਦੇ ਸੱਚੀ-ਮੁੱਚੀ ਅੰਦਰੋਂ ਮੈਲ ਚਲੀ ਜਾਵੇਗੀ। ਉਸ ਦੇ ਅੰਦਰ ਦੀ ਮੈਲ ਨੂੰ ਬਾਣੀ ਧੋ ਦੇਵੇਗੀ।

*ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ॥*

(ਅੰਗ ੬੩੨)

ਕਹਿੰਦੇ ਹਨ, ਜਿਹੜੀ ਤੂੰ ਗਨਕਾ ਦੀ ਕਹਾਣੀ ਸੁਣਾ ਰਿਹਾ ਹੈਂ, ਜੇ ਉਹ ਤਰ ਗਈ, ਪਾਰ ਹੋ ਗਈ ਤਾਂ ਇਵੇਂ ਹੀ ਮੇਰੇ ਮਨਾ ! ਜੇ ਤੂੰ ਸਾਖੀ ਸੁਣੀ ਜਾਏਂਗਾ ਤਾਂ ਉਸ ਪ੍ਰਮਾਤਮਾ ਦੇ ਨਾਮ ਨੂੰ, ਉਸ ਦੀ ਵਡਿਆਈ ਨੂੰ ਆਪਣੇ ਅੰਦਰ ਧਾਰਨ ਕਰ ਲੈ। ਜਿਹੜਾ ਪ੍ਰਮਾਤਮਾ ਦੀ ਸ਼ਰਨ ਵਿਚ ਪੈ ਜਾਂਦਾ ਹੈ, ਸੱਚ ਇਹ ਹੈ ਕਿ ਸ਼ਰਨ ਵਿਚ ਪੈਂਦਾ ਹੀ ਉਹ ਹੈ ਜਿਸ ਦਾ ਦੁਨੀਆਂ ਵਿਚ ਕੋਈ ਸਹਾਰਾ ਨਹੀਂ ਰਹਿੰਦਾ। ਜਦੋਂ ਦੁਨੀਆਂ ਵਿਚ ਕੋਈ ਸਹਾਰਾ ਹੋਵੇ ਤਾਂ ਮਨ ਛੇਤੀ ਕਿਤੇ ਮੰਨਦਾ ਨਹੀਂ ਕਿ ਮੈਂ ਸ਼ਰਨ ਵਿਚ ਪੈਣਾ ਹੈ। ਮਨ ਕਹਿੰਦਾ ਹੈ ਕਿ ਮੇਰੇ ਭਰਾ, ਮੇਰੇ ਪਦਾਰਥ, ਮੇਰਾ ਧਨ, ਮੇਰੇ ਲੋਕ ਮੇਰੀ ਸ਼ਕਤੀ ਹਨ। ਜਿਸ ਦਿਨ ਬੰਦੇ ਦਾ ਹਰ ਸਹਾਰਾ ਟੁੱਟ ਜਾਏ, ਉਸ ਦਿਨ ਫਿਰ ਮਨ ਕਹਿੰਦਾ ਹੈ ਕਿ ਨਹੀਂ ਉਏ ਮਨਾ ! ਅੱਜ ਦੁਨੀਆਂ ਵਿਚ ਰੱਬ ਤੋਂ ਬਿਨਾਂ ਤੇਰਾ ਕੋਈ ਨਹੀਂ ਰਹਿ ਗਿਆ ਤੇ ਜਿਸ ਨੂੰ ਪ੍ਰਮਾਤਮਾ ਵੀ ਧੱਕੇ ਮਾਰ ਦੇਵੇ, ਉਹ ਕਿੱਥੇ ਜਾਏ ? ਜਿਸ ਨੂੰ ਸੰਸਾਰ ਧੱਕਾ ਮਾਰੇ, ਉਹ ਕਹੇਗਾ ਕਿ ਚਲੋ, ਮੇਰਾ ਪ੍ਰਮਾਤਮਾ ਨਿਰੰਕਾਰ ਤਾਂ ਹੈ ਪਰੰਤੂ ਜਿਸ ਨੂੰ ਨਿਰੰਕਾਰ ਕਹਿ ਦੇਵੇ ਕਿ ਤੇਰੇ ਵਰਗੇ ਖੋਟੇ ਬੰਦੇ ਲਈ ਥਾਂ ਨਹੀਂ ਤਾਂ ਉਹ ਕਿੱਥੇ ਜਾਏ ?

ਗੁਰੂ ਗ੍ਰੰਥ ਸਾਹਿਬ ਫ਼ੁਰਮਾਂਦੇ ਹਨ ਕਿ ਉਸ ਦਾ ਵੀ ਇਲਾਜ ਹੈ। ਸੰਸਾਰ ਦਾ ਧੱਕਿਆ ਹੋਇਆ ਨਿਰੰਕਾਰ ਵੱਲ ਜਾਵੇ ਤੇ ਜੇ ਨਿਰੰਕਾਰ ਧੱਕਾ ਮਾਰ ਦੇਵੇ ਤਾਂ ਮਹਾਰਾਜ ਕਹਿੰਦੇ ਹਨ, ਤੂੰ ਗੁਰੂ ਦਾ ਸ਼ਬਦ ਪਕੜ ਲੈ, ਗੁਰੂ ਦੇ ਪਿੱਛੇ ਭੱਜ ਪੈ। ਜੇ ਤੈਨੂੰ ਗੁਰੂ ਨੇ ਆਪਣੇ ਚਰਨ ਸਪਰਸ਼ ਕਰਨ ਦਿੱਤੇ, ਤੈਨੂੰ ਆਪਣਾ ਸ਼ਬਦ ਬਖ਼ਸ਼ ਦਿੱਤਾ ਤਾਂ ਸੱਚ ਇਹ ਹੈ ਕਿ ਜਿਸ ਨੂੰ ਸੰਸਾਰ ਵਿਚ ਕੋਈ ਵੀ ਨਾ ਰੱਖੇ, ਉਸ ਨੂੰ ਗੁਰੂ ਆਪਣੇ ਸ਼ਬਦ ਨਾਲ ਖੋਟਿਆਂ ਤੋਂ ਖਰੇ ਕਰ ਕੇ ਪ੍ਰਮਾਤਮਾ ਦੇ ਘਰ ਵਿਚ ਥਾਂ ਦਿਵਾ ਦਿੰਦਾ ਹੈ। ਗੁਰਦੇਵ ਦੇ ਬਚਨ ਹਨ :

*ਆਪੇ ਕੁਦਰਤਿ ਸਾਜਿ ਕੈ ਆਪੇ ਕਰੇ ਬੀਚਾਰੁ॥*

*ਇਕਿ ਖੋਟੇ ਇਕਿ ਖਰੇ ਆਪੇ ਪਰਖਣਹਾਰੁ॥*

*ਖਰੇ ਖਜਾਨੈ ਪਾਈਅਹਿ*

ਜਿਹੜੇ ਸੁੱਚੇ ਹਨ, ਖਰੇ ਹਨ, ਪ੍ਰਮਾਤਮਾ ਨੇ ਉਹ ਆਪਣੇ ਖ਼ਜ਼ਾਨੇ ਵਿਚ ਪਾ ਲਏ।

*ਖੋਟੇ ਸਟੀਅਹਿ ਬਾਹਰ ਵਾਰਿ॥*

*ਖੋਟੇ ਸਚੀ ਦਰਗਹ ਸਟੀਅਹਿ*

ਹੁਣ ਸੱਚੀ ਦਰਗਹ ਦਾ ਅਰਥ ਹੈ ਪ੍ਰਮਾਤਮਾ ਦੇ ਘਰ ਵਿਚ।

*ਕਿਸੁ ਆਗੈ ਕਰਹਿ ਪੁਕਾਰ॥*

*ਸਤਿਗੁਰ ਪਿਛੈ ਭਜਿ ਪਵਹਿ ਏਹਾ ਕਰਣੀ ਸਾਰੁ॥*

ਕਿਉਂਕਿ :-

*ਸਤਿਗੁਰੁ ਖੋਟਿਅਹੁ ਖਰੇ ਕਰੇ ਸਬਦਿ ਸਵਾਰਣਹਾਰੁ॥*

(ਅੰਗ ੧੪੩)

ਗੁਰੂ-ਸ਼ਬਦ ਦੀ ਬਰਕਤ ਨਾਲ ਖੋਟੇ ਬੰਦਿਆਂ ਨੂੰ ਵੀ ਖਰੇ ਕਰ ਦਿੰਦੇ ਹਨ। ਜਿੰਨੀ ਦੇਰ ਤੱਕ ਮਨ ਸੰਸਾਰ ਵਿਚ ਖਚਤ ਹੈ ਤਾਂ ਇਹ ਵੀ ਸੱਚ ਹੈ ਕਿ ਜਿੰਨਾ ਬੰਦਿਆਂ ਦਾ ਸਹਾਰਾ ਬੰਦਾ ਲੈਂਦਾ ਹੈ, ਓਨਾ ਰੱਬ ਤੋਂ ਇਸ ਦੀ ਦੂਰੀ ਬਣੀ ਰਹਿੰਦੀ ਹੈ। ਜਿੰਨਾ ਬੰਦਿਆਂ ਦਾ ਸਹਾਰਾ ਛੱਡਦਾ ਹੈ, ਓਨਾ ਰੱਬ 'ਤੇ ਭਰੋਸਾ ਬਣਦਾ ਹੈ। ਗੁਰੂ ਰਾਮਦਾਸ ਜੀ ਦਾ ਬਚਨ ਹੈ। ਉਹ ਕਹਿੰਦੇ ਹਨ, ਕਈ ਵਾਰੀ ਇਨਸਾਨ ਦੀ ਕਿਸੇ ਉੱਚੇ ਬੰਦੇ ਨਾਲ ਮਿੱਤਰਤਾ ਬਣ ਜਾਏ, ਜਿਸ ਦੇ ਕੋਲ ਰਾਜਨੀਤਿਕ ਪੱਦਵੀ ਹੋਵੇ ਜਾਂ ਸ਼ਕਤੀ ਹੋਵੇ ਤਾਂ ਉਹ ਜਿੱਥੇ ਬੈਠੇਗਾ, ਉਸ ਦੀ ਗੱਲ ਸ਼ੁਰੂ ਕਰ ਦੇਵੇਗਾ। ਕਈ ਇੰਨਾ ਝੂਠ ਬੋਲਦੇ ਹਨ ਕਿ ਮਿਲੇ ਨਹੀਂ ਹੁੰਦੇ, ਪਰ ਕਹਿੰਦੇ ਹਨ ਕਿ ਹੁਣੇ ਫਲਾਨੇ ਮੰਤਰੀ ਦਾ ਫ਼ੋਨ ਆਇਆ ਸੀ। ਉਹਨਾਂ ਨੇ ਮੈਨੂੰ ਘਰ ਬੁਲਾਇਆ ਹੈ। ਇਹ ਸਿਰਫ਼ ਇਸ ਲਈ ਕਿ ਜਿਹੜੇ ਲੋਕ ਬੈਠੇ ਹਨ, ਉਹਨਾਂ ਉੱਤੇ ਮੇਰਾ ਪ੍ਰਭਾਵ ਪੈ ਜਾਏ ਕਿ ਮੇਰੀ ਕਿੰਨੀ ਚੱਲਦੀ ਹੈ। ਮਹਾਰਾਜ ਕਹਿੰਦੇ ਹਨ ਕਿ ਫਿਰ ਇਥੇ ਰੱਬ ਦਾ ਚੇਤਾ ਕਿੱਥੇ ? ਚਾਰ ਬੰਦੇ ਜਿੱਥੇ ਇਕੱਠੇ ਹੋਣਗੇ, ਉਸ ਤਾਕਤ ਵਾਲੇ ਦਾ ਜ਼ਿਕਰ ਕਰਨਗੇ। ਪ੍ਰਮਾਤਮਾ ਦੀ ਸ਼ਰਨ ਉਸ ਨੇ ਕਿੱਥੋਂ ਪੈਣਾ ਹੈ।

ਮਹਾਰਾਜ ਕਹਿੰਦੇ ਹਨ, ਕਿਸੇ ਦਾ ਪੁੱਤਰ ਲਾਇਕ ਹੋ ਜਾਏ, ਚੰਗੀ ਨੌਕਰੀ ਮਿਲ ਜਾਏ ਤਾਂ ਉਹ ਬੰਦਾ ਜਿੱਥੇ ਵੀ ਜਾਏਗਾ, ਆਪਣੇ ਪੁੱਤਰ ਦੀ ਵਡਿਆਈ ਹੀ ਕਰੀ ਜਾਏਗਾ। ਮਹਾਰਾਜ ਕਹਿੰਦੇ ਹਨ, ਕਈ ਲੋਕ ਪੁੱਤਰਾਂ ਦੇ ਸਹਾਰੇ ਜੀਉਂਦੇ ਹਨ। ਕਿਸੇ ਨੂੰ ਮਿੱਤਰ ਦਾ ਸਹਾਰਾ ਹੈ, ਕਿਸੇ ਨੂੰ ਪੁੱਤਰ ਦਾ ਸਹਾਰਾ ਹੈ, ਕਿਸੇ ਦਾ ਭਰਾ ਤਾਕਤ ਵਾਲਾ ਹੋਵੇ ਤਾਂ ਉਹ

ਕਹਿੰਦਾ ਹੈ, ਮੇਰੇ ਭਰਾ ਕੋਲ ਬੜੀ ਸ਼ਕਤੀ ਹੈ। ਮਹਾਰਾਜ ਕਹਿੰਦੇ ਹਨ, ਕਿਸੇ ਦਾ ਕੁੜਮ ਤਾਕਤ ਵਾਲਾ ਹੋਵੇ ਤਾਂ ਉਹ ਕੁੜਮ ਦੇ ਸੋਹਿਲੇ ਗਾਉਂਦਾ ਹੈ। ਕਿਸੇ ਦਾ ਦਾਮਾਦ ਸਿਆਣਾ ਹੋਵੇ ਤਾਂ ਉਹ ਉਸ ਦੀਆਂ ਹੀ ਸਿਫ਼ਤਾਂ ਕਰੀ ਜਾਏਗਾ। ਧੰਨ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਸੱਚ ਇਹ ਹੈ ਕਿ ਹਰ ਬੰਦੇ ਦਾ ਕੋਈ ਨਾ ਕੋਈ ਧੜਾ ਹੈ ਤੇ ਧੜੇ ਦੇ ਭਰੋਸੇ ਉੱਤੇ ਹੀ ਉਹ ਜੀਉਂਦਾ ਹੈ ਪਰੰਤੂ ਸਾਡਾ ਤਾਂ ਧੜਾ ਹੀ ਕੇਵਲ ਪ੍ਰਮਾਤਮਾ ਹੈ :

*ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ॥*
*ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ॥*
*ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ॥*

ਪਰ ਮਹਾਰਾਜ ਕਹਿੰਦੇ ਹਨ :

*ਹਮਾਰਾ ਧੜਾ ਹਰਿ ਰਹਿਆ ਸਮਾਈ॥ ੧॥*
*ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ॥*
*ਮੈ ਹਰਿ ਬਿਨੁ ਪਖੁ ਧੜਾ ਅਵਰੁ ਨਾ ਕੋਈ*
*ਹਉ ਹਰਿ ਗੁਣ ਗਾਵਾ ਅਸੰਖ ਅਨੇਕ॥*

(ਅੰਗ ੩੬੬)

ਮੇਰਾ ਕੋਈ ਧੜਾ ਨਹੀਂ, ਮੈਂ ਤਾਂ ਕੇਵਲ ਪ੍ਰਮਾਤਮਾ ਦੀ ਸ਼ਰਨ ਵਿਚ ਪਿਆ ਹਾਂ। ਫਿਰ ਜਿਹੜੇ ਸ਼ਰਨ ਵਿਚ ਚਲੇ ਜਾਂਦੇ ਹਨ, ਸੱਚ ਇਹ ਹੈ ਕਿ ਪ੍ਰਮਾਤਮਾ ਉਹਨਾਂ ਦੀ ਹਰ ਤਰ੍ਹਾਂ ਨਾਲ ਹਿਫ਼ਾਜ਼ਤ ਕਰਦਾ ਹੈ। ਮਹਾਰਾਜ ਕਹਿੰਦੇ ਹਨ, ਗੁਰੂ ਦਾ ਸ਼ਬਦ, ਪ੍ਰਮਾਤਮਾ ਦਾ ਨਾਮ ਇਕ ਕਿੱਲੀ ਹੈ। ਇਹ ਸੱਚਾਈ ਹੈ ਕਿ ਜਿੰਨਾ ਦਾਣਾ ਕਿੱਲੀ ਤੋਂ ਦੂਰ ਜਾਂਦਾ ਹੈ, ਓਨਾ ਬਾਰੀਕ ਹੋਈ ਜਾਂਦਾ ਹੈ ਤੇ ਜਿੰਨਾ ਨੇੜੇ ਰਹਿੰਦਾ ਹੈ, ਸਾਬਤ ਬਚ ਜਾਂਦਾ ਹੈ। ਜਿੰਨਾ ਬੰਦਾ ਪ੍ਰਭੂ ਦੇ ਨਾਮ ਤੋਂ ਦੂਰੀ ਬਣਾਉਂਦਾ ਹੈ, ਓਨਾ ਅੰਦਰੋਂ ਫਿੱਸ ਜਾਂਦਾ ਹੈ ਅਤੇ ਜਿੰਨਾ ਗੁਰੂ ਦੇ ਨੇੜੇ ਰਹਿੰਦਾ ਹੈ, ਓਨਾ ਸਾਬਤ ਬਚ ਜਾਂਦਾ ਹੈ। ਗੁਰੂ ਜੀ ਜਦੋਂ ਸ਼ਰਨ ਵਿਚ ਰੱਖਦੇ ਹਨ, ਉਦੋਂ ਬੰਦਾ ਆਪਣਾ ਆਪ ਮਿਟਾ ਦਿੰਦਾ ਹੈ। ਸ਼ਰਨ ਵਿਚ ਜਿਹੜੇ ਪਏ, ਜਿਹੜੇ ਉਸ ਮਾਲਕ ਨਾਲ ਅੰਦਰੋਂ ਜੁੜ ਗਏ, ਉਹਨਾਂ ਸ਼ਰਨ ਪਿਆਂ ਨੂੰ ਪ੍ਰਮਾਤਮਾ ਆਪ ਰੱਖਦਾ ਹੈ।

ਇਥੇ ਇਕ ਸਵਾਲ ਉੱਠੇਗਾ ਕਿ ਜਿਨ੍ਹਾਂ ਸ਼ਹੀਦਾਂ ਨੂੰ ਅਸੀਂ ਯਾਦ ਕਰਦੇ ਹਾਂ, ਜਿਵੇਂ ਭਾਈ ਮਤੀ ਦਾਸ ਜੀ ਗੁਰੂ ਦੀ ਸ਼ਰਨ ਵਿਚ ਹਨ, ਪਰ ਉਹਨਾਂ ਦਾ ਸਰੀਰ ਤਾਂ ਦੋ ਫਾੜ ਕਰ ਦਿੱਤਾ ਗਿਆ। ਭਾਈ ਦਿਆਲਾ ਜੀ ਨੂੰ ਪਾਣੀ ਦੇ ਵਿਚ ਉਬਾਲ ਦਿੱਤਾ ਗਿਆ। ਭਾਈ ਸਤੀ ਦਾਸ ਜੀ ਰੂੰ ਵਿਚ ਲਪੇਟ ਕੇ ਅੱਗ ਲਾ ਕੇ ਸ਼ਹੀਦ ਕਰ ਦਿੱਤੇ ਗਏ। ਕੀ ਇਹ ਪ੍ਰਮਾਤਮਾ ਦੀ ਸ਼ਰਨ ਵਿਚ ਨਹੀਂ ? ਹਰ ਬੰਦੇ ਦਾ ਆਪਣੀ ਜ਼ਿੰਦਗੀ ਜੀਉਣ ਦਾ ਆਪੋ ਆਪਣਾ ਢੰਗ ਹੈ।

ਹਰ ਬੰਦੇ ਦੀ ਸੋਚ ਆਪਣੀ ਹੈ। ਬਾਹਰ ਦੇ ਦੁੱਖ ਆਏ ਹਨ, ਪਰ ਬਾਹਰ ਦੇ ਦੁੱਖਾਂ ਨੇ ਉਹਨਾਂ ਦੇ ਅੰਦਰ ਦੇ ਸੁੱਖ ਨੂੰ ਚੁਰਾਇਆ ਨਹੀਂ। ਗੁਰੂ ਦੀ ਸ਼ਰਨ ਪਏ ਹਨ। ਬਾਹਰ ਇਕ ਛੋਟਾ ਜਿਹਾ ਬਲੇਡ ਵੱਜ ਜਾਏ ਤਾਂ ਬੰਦਾ ਕਲਪ ਉੱਠਦਾ ਹੈ। ਸ਼ਰਨ ਪਏ ਹੋਏ ਉੱਤੇ ਕ੍ਰਿਪਾ ਹੋਈ ਤੇ ਪੂਰੇ ਦਾ ਪੂਰਾ ਆਰੇ ਨਾਲ ਚੀਰਿਆ ਗਿਆ ਤੇ ਚੀਰਨ ਤੋਂ ਬਾਅਦ ਵੀ ਬਾਣੀ ਦੀ ਆਵਾਜ਼ ਪਈ ਆਉਂਦੀ ਹੈ। ਇਹ ਵੀ ਤਾਂ ਇਕ ਕ੍ਰਿਸ਼ਮਾ ਹੈ ਕਿ ਸੀਸ ਉੱਪਰ ਆਰਾ ਚੱਲ ਰਿਹ ਹੈ, ਪਰ ਜਿਸ ਦੇ ਸਿਰ ਉੱਪਰ ਆਰਾ ਚੱਲ ਰਿਹਾ, ਉਹ ਬਾਣੀ ਪੜ੍ਹ ਰਿਹਾ ਹੈ। ਕੋਈ ਦੇਗ ਵਿਚ ਉਬਾਲੇ ਖਾਂਦਾ ਪਿਆ ਹੈ ਤੇ ਜਿਸ ਦਾ ਦੇਗ ਵਿਚ ਤਨ ਉਬਲਦਾ ਪਿਆ ਹੈ, ਉਹ ਗੁਰੂ ਦੇ ਸ਼ਬਦ ਵਿਚ ਜੁੜਿਆ ਹੋਇਆ ਹੈ। ਰੂੰ ਨਾਲ ਲਪੇਟਿਆ ਹੋਇਆ ਸਾੜਿਆ ਜਾਣ ਲੱਗਾ ਹੈ, ਪਰ ਉਹ ਰੂੰ ਵਿਚ ਲਿਪਟਿਆ ਹੋਇਆ ਅੱਗ ਦੀਆਂ ਲਪਟਾਂ ਵਿਚ ਵੀ ਗੁਰੂ ਵਾਲੇ ਪਾਸੇ ਤੋਂ ਉਸ ਦਾ ਮੂੰਹ ਮੁੜਿਆ ਨਹੀਂ। ਇਹ ਸਭ ਤੋਂ ਵੱਡੀ ਕ੍ਰਿਪਾ ਹੈ ਸ਼ਰਨ ਦੀ। ਬਾਹਰ ਦੀਆਂ ਤਾਕਤਾਂ ਜਿਸਮ ਨੂੰ ਭਾਵੇਂ ਖ਼ਤਮ ਵੀ ਕਰ ਦੇਣ, ਪਰ ਸ਼ਰਨ ਪਏ ਹੋਏ ਉਬਲਦੀਆਂ ਦੇਗਾਂ ਵਿਚ, ਬੱਲਦੇ ਹੋਏ ਰੂੰ ਵਿਚ ਤੇ ਚੱਲਦੇ ਹੋਏ ਆਰੇ ਵਿਚ ਵੀ ਅਡੋਲ ਰਹਿ ਜਾਂਦੇ ਹਨ। ਇਹ ਸ਼ਰਨ ਦੀ ਕ੍ਰਿਪਾ ਹੈ।

ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਤਿੰਨ ਗੱਲਾਂ ਹਨ ਜਿਨ੍ਹਾਂ ਨੇ ਪੂਰੇ ਦੇ ਪੂਰੇ ਸੰਸਾਰ ਨੂੰ ਭਟਕਣਾ ਤੇ ਭਰਮ ਦੇ ਵਿਚ ਪਾਇਆ ਹੋਇਆ ਹੈ। ਕਿਹੜੀਆਂ ? ਪਹਿਲੀ ਗੱਲ ਹੈ ਅੰਦਰ ਦਾ ਦੁੱਖ। ਜਿੱਥੇ ਮਰਜ਼ੀ ਚੱਲੇ ਜਾਉ, ਦੁਖੀ ਲੋਕ ਹਰ ਥਾਂ 'ਤੇ ਮਿਲਣਗੇ। ਦੂਜਾ, ਭਰਮ ਨੇ ਅੰਦਰ ਨੂੰ ਟਿੱਕਣ ਨਹੀਂ ਦਿੱਤਾ। ਤੀਸਰਾ, ਬੰਦੇ ਦੇ ਅੰਦਰ ਹਰ ਸਮੇਂ ਕੋਈ ਨਾ ਕੋਈ ਭੈਅ ਛੁਪਿਆ ਰਹਿੰਦਾ ਹੈ। ਧੰਨ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, ਇਹ ਤਿੰਨੇ ਹੀ ਤੇਰਾ ਖਹਿੜਾ ਛੱਡ ਜਾਣਗੇ ਜੇਕਰ ਤੂੰ ਤਿੰਨ ਗੱਲਾਂ ਮੰਨ ਲਵੇਂ। ਪਹਿਲੀ ਗੱਲ, ਆਪਣੀ ਸਿਆਣਪ ਗੁਰੂ ਸਾਹਮਣੇ ਮੱਥਾ ਟੇਕ ਦੇ। ਜਿੰਨਾ ਬੰਦਾ ਸਿਆਣਾ ਹੋਵੇਗਾ, ਓਨੀ ਦੂਰੀ ਬਣੇਗੀ। ਸਿਆਣਪ ਵਰਤਣ ਵਾਲਾ ਆਪਣੀਆਂ ਉੱਕਤੀਆਂ, ਦਲੀਲਾਂ ਤੇ ਤਾਕਤ ਦਾ ਮਾਣ ਕਰਦਾ ਹੈ। ਸ਼ਰਨ ਵਿਚ ਟਿੱਕਦਾ ਹੀ ਉਹੀ ਹੈ ਜਿਹੜਾ ਆਪਣੇ ਮੱਥੇ ਦੀ ਅਕਲ ਨੂੰ ਵੀ ਸਮਰਪਿਤ ਕਰ ਦਿੰਦਾ ਹੈ। ਦੂਜਾ ਕੰਮ ਇਹ ਕਰੋ ਕਿ ਉਸ ਪ੍ਰਮਾਤਮਾ ਦਾ ਸਿਮਰਨ ਕਰੋ। ਤੀਸਰਾ ਕੰਮ ਇਹ ਕਰੋ, ਉਸ ਪ੍ਰਮਾਤਮਾ 'ਤੇ ਆਸ ਰੱਖੋ। ਫਿਰ ਦੁੱਖ ਵੀ ਚਲਾ ਜਾਏਗਾ, ਭਰਮ ਵੀ ਚਲਾ ਜਾਏਗਾ ਤੇ ਭੈਅ ਤੋਂ ਵੀ ਮੁਕਤ ਹੋ ਜਾਏਗਾ।

ਸ਼ਰਨ ਵਿਚ ਕਿੰਨ੍ਹਾਂ ਨੂੰ ਥਾਂ ਮਿਲਦੀ ਹੈ ? ਕਿਸੇ ਨੇ ਵਿੱਦਿਅਕ ਅਦਾਰੇ ਵਿਚ ਦਾਖ਼ਲਾ ਲੈਣਾ ਹੋਵੇ ਤਾਂ ਉਸ ਦਾ ਪਰੋਸਪੈੱਕਟ ਜਦੋਂ ਆਏਗਾ, ਉਸ ਉੱਪਰ ਸ਼ਰਤਾਂ ਲਿਖੀਆਂ ਹੋਣਗੀਆਂ ਕਿ ਇਥੇ ਉਹੀ ਆ ਸਕਦਾ ਹੈ ਜਿਸ ਦੇ ਕੋਲ ਇਹ ਤਾਲੀਮ ਹੋਵੇ। ਜਿਹੜਾ ਇਹ ਸ਼ਰਤਾਂ ਪੂਰੀਆਂ ਕਰੇਗਾ, ਉਸ ਨੂੰ ਹੀ ਦਾਖ਼ਲਾ ਮਿਲੇਗਾ। ਕੀ ਪ੍ਰਮਾਤਮਾ ਦੀ ਸ਼ਰਨ ਲਈ ਕੋਈ ਸ਼ਰਤਾਂ ਹਨ ? ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ ਕਿ ਆਮ ਤੌਰ 'ਤੇ ਜਦੋਂ ਅਸੀਂ ਕਥਾ ਕੀਰਤਨ ਸੁਣਦੇ ਹਾਂ ਤਾਂ ਜ਼ਿਆਦਾਤਰ ਇਹੀ ਕਿਹਾ ਜਾਂਦਾ ਹੈ ਕਿ ਜਿਹੜਾ ਨਾਮ ਜੱਪਦਾ

ਹੈ, ਪ੍ਰਮਾਤਮਾ ਉਸ ਦੀ ਪੈਜ ਰੱਖਦਾ ਹੈ। ਕਹਿੰਦੇ ਹਨ, ਜਦੋਂ ਬਾਰ-ਬਾਰ ਇਕੋ ਗੱਲ ਕਹਿੰਦੇ ਹਨ ਤਾਂ ਮਨ ਉਦਾਸ ਹੋ ਜਾਂਦਾ ਹੈ। ਇਸ ਦਾ ਮਤਲਬ ਹੈ ਕਿ ਪ੍ਰਮਾਤਮਾ ਕੇਵਲ ਭਗਤਾਂ ਨੂੰ ਹੀ ਸਾਂਭਦਾ ਹੈ। ਭਾਈ ਸਾਹਿਬ ਜੀ ਕਹਿੰਦੇ ਹਨ, ਨਹੀਂ, ਭਗਤਾਂ ਨੂੰ ਤਾਂ ਪਿਆਰ ਕਰਦਾ ਹੀ ਹੈ, ਪਰ ਬਾਣੀ ਵਿਚ ਇਕ ਹੋਰ ਵੀ ਬਚਨ ਮਿਲਿਆ ਹੈ ਕਿ ਜਿਸ ਬੰਦੇ ਦਾ ਅੰਦਰ ਪਾਪਾਂ ਨਾਲ ਖਾਧਾ ਜਾਏ, ਕੋਈ ਸਹਾਰਾ ਨਾ ਰਹੇ, ਪਰ ਮੇਰਾ ਪ੍ਰਮਾਤਮਾ ਉਹਨਾਂ ਪਾਪੀਆਂ ਨੂੰ ਵੀ ਆਪਣੀ ਸ਼ਰਨ ਵਿਚ ਰੱਖ ਲੈਂਦਾ ਹੈ। ਜੇ ਸ਼ਰਨ ਵਿਚ ਹੀ ਪੈਣਾ ਹੈ ਤਾਂ ਉਸ ਮਾਲਕ ਦੀ ਪਉ, ਜਿਸ ਤੋਂ ਵੱਡਾ ਹੋਰ ਕੋਈ ਨਹੀਂ। ਜਿਸ ਨੂੰ ਪ੍ਰਮਾਤਮਾ ਆਪਣੀ ਸ਼ਰਨ ਵਿਚ ਰੱਖਣ 'ਤੇ ਆ ਜਾਵੇ ਤਾਂ ਕਿਸੇ ਦੁਸ਼ਮਣ ਦੀ ਕੀ ਤਾਕਤ ਹੈ ਕਿ ਉਸ ਦਾ ਕੁਝ ਵਿਗਾੜ ਸਕੇ।

ਦਸਮੇਸ਼ ਪਿਤਾ ਕਹਿੰਦੇ ਹਨ ਕਿ ਜਿਹੜਾ ਉਸ ਦੀ ਸ਼ਰਨ ਵਿਚ ਪੈ ਗਿਆ, ਉਸ ਦੇ ਤਾਂ ਪਰਛਾਵੇਂ ਨੂੰ ਵੀ ਕੋਈ ਨਹੀਂ ਛੂਹ ਸਕਦਾ। ਮਹਾਰਾਜ ਜੀ ਨੇ ਇਹੀ ਬਚਨ ਕਹੇ ਕਿ ਭਾਈ, ਉਸ ਪ੍ਰਮਾਤਮਾ ਦੀ ਸ਼ਰਨ ਵਿਚ ਪੈ ਜਾ। ਉਸ ਦੀ ਸ਼ਰਨ ਵਿਚ ਚਲਾ ਜਾ :

*ਜਾ ਕੈ ਵਸਿ ਹੈ ਸਗਲ ਸੰਸਾਰੁ ॥*

(ਅੰਗ ੧੦੦੧)

ਜਿਸ ਦੇ ਵੱਸ ਵਿਚ ਸਾਰਾ ਸੰਸਾਰ ਹੈ, ਉਹ ਮਾਲਕ ਆਪਣਿਆਂ ਦੀ ਲਾਜ ਰੱਖਦਾ ਹੈ। ਬੰਦਾ ਉਦੋਂ ਹੀ ਗੁਰੂ ਦੀ ਸ਼ਰਨ ਦੇਖਦਾ ਹੈ, ਜਦੋਂ ਬਾਹਰ ਦੇ ਆਸਰੇ ਖ਼ਤਮ ਹੁੰਦੇ ਹਨ। ਸਤਿਗੁਰੂ ਰਹਿਮਤ ਕਰਨ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥



# ਨਾਨਕ ਜਿਤੁ ਵੇਲਾ ਵਿਸਰੈ

ਵਡਹੰਸੁ ਮਹਲਾ ੪ ॥ ੧ੴ ਸਤਿਗੁਰ ਪ੍ਰਸਾਦਿ ॥

*ਮੈ ਮਨਿ ਵਡੀ ਆਸ ਹਰੇ ਕਿਉ ਕਰਿ ਹਰਿ ਦਰਸਨੁ ਪਾਵਾ ॥*
*ਹਉ ਜਾਇ ਪੁਛਾ ਅਪਨੇ ਸਤਗੁਰੈ ਗੁਰ ਪੁਛਿ ਮਨੁ ਮੁਗਧੁ ਸਮਝਾਵਾ ॥*
*ਭੂਲਾ ਮਨੁ ਸਮਝੈ ਗੁਰ ਸਬਦੀ ਹਰਿ ਹਰਿ ਸਦਾ ਧਿਆਏ ॥*
*ਨਾਨਕ ਜਿਸੁ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਚਰਣੀ ਚਿਤੁ ਲਾਏ ॥ ੧ ॥*
*ਹਉ ਸਭਿ ਵੇਸ ਕਰੀ ਪਿਰ ਕਾਰਣਿ ਜੇ ਹਰਿ ਪ੍ਰਭ ਸਾਚੇ ਭਾਵਾ ॥*
*ਸੋ ਪਿਰੁ ਪਿਆਰਾ ਮੈ ਨਦਰਿ ਨ ਦੇਖੈ ਹਉ ਕਿਉ ਕਰਿ ਧੀਰਜੁ ਪਾਵਾ ॥*
*ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ ਸੋ ਪਿਰੁ ਰਤਾ ਮੇਰਾ ਅਵਰਾ ॥*
*ਨਾਨਕ ਧਨੁ ਧੰਨੁ ਧੰਨੁ ਸੋਹਾਗਣਿ ਜਿਨਿ ਪਿਰੁ ਰਾਵਿਅੜਾ ਸਚੁ ਸਵਰਾ ॥ ੨ ॥*
*ਹਉ ਜਾਇ ਪੁਛਾ ਸੋਹਾਗ ਸੁਹਾਗਣਿ ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ ॥*
*ਮੈ ਊਪਰਿ ਨਦਰਿ ਕਰੀ ਪਿਰਿ ਸਾਚੈ ਮੈ ਛੋਡਿਅੜਾ ਮੇਰਾ ਤੇਰਾ ॥*
*ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ ਇਤੁ ਮਾਰਗਿ ਭੈਣੇ ਮਿਲੀਐ ॥*
*ਆਪਨੜਾ ਪ੍ਰਭੁ ਨਦਰਿ ਕਰਿ ਦੇਖੈ ਨਾਨਕ ਜੋਤਿ ਜੋਤੀ ਰਲੀਐ ॥ ੩ ॥*
*ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ ਤਿਸੁ ਮਨੁ ਤਨੁ ਅਪਣਾ ਦੇਵਾ ॥*
*ਨਿਤ ਪਖਾ ਫੇਰੀ ਸੇਵ ਕਮਾਵਾ ਤਿਸੁ ਆਗੈ ਪਾਣੀ ਢੋਵਾਂ ॥*
*ਨਿਤ ਨਿਤ ਸੇਵ ਕਰੀ ਹਰਿ ਜਨ ਕੀ ਜੋ ਹਰਿ ਹਰਿ ਕਥਾ ਸੁਣਾਏ ॥*
*ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ ਨਾਨਕ ਮਨਿ ਆਸ ਪੁਜਾਏ ॥ ੪ ॥*
*ਗੁਰੁ ਸਜਣੁ ਮੇਰਾ ਮੇਲਿ ਹਰੇ ਜਿਤੁ ਮਿਲਿ ਹਰਿ ਨਾਮੁ ਧਿਆਵਾ ॥*
*ਗੁਰ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾਂ ਕਰਿ ਸਾਂਝੀ ਹਰਿ ਗੁਣ ਗਾਵਾਂ ॥*
*ਗੁਣ ਗਾਵਾ ਨਿਤ ਨਿਤ ਸਦ ਹਰਿ ਕੇ ਮਨੁ ਜੀਵੈ ਨਾਮੁ ਸੁਣਿ ਤੇਰਾ ॥*
*ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ ਤਿਤੁ ਵੇਲੈ ਮਰਿ ਜਾਇ ਜੀਉ ਮੇਰਾ ॥ ੫ ॥*

*ਹਰਿ ਵੇਖਣ ਕਉ ਸਭੁ ਕੋਈ ਲੋਚੈ ਸੋ ਵੇਖੈ ਜਿਸੁ ਆਪਿ ਵਿਖਾਲੇ ॥*
*ਜਿਸ ਨੋ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਹਰਿ ਸਦਾ ਸਮਾਲੇ ॥*
*ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ ਜਿਸੁ ਸਤਗੁਰੁ ਪੂਰਾ ਮੇਰਾ ਮਿਲਿਆ ॥*
*ਨਾਨਕ ਹਰਿ ਜਨ ਹਰਿ ਇਕੇ ਹੋਏ ਹਰਿ ਜਪਿ ਹਰਿ ਸੇਤੀ ਰਲਿਆ॥ ੬॥ ੧॥ ੩॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਰੂਪ ਗੁਰੂ ਕੀ ਸਾਜੀ ਨਿਵਾਜੀ ਗੁਰੂ ਖਾਲਸਾ ਸਾਧ ਸੰਗਤ ਜੀ ! ਅਸੀਂ ਸਾਰੇ ਜੀਵ ਹਰ ਦੁੱਖ ਤੇ ਸੁੱਖ ਦੇ ਮੌਕੇ 'ਤੇ ਆਪਣੇ ਹਮਦਰਦਾਂ ਦੇ ਨਾਲ, ਆਪਣੇ ਮਿੱਤਰਾਂ ਰਿਸ਼ਤੇਦਾਰਾਂ ਦੇ ਨਾਲ ਆਪਣੇ ਦੁੱਖ ਤੇ ਦਰਦ ਨੂੰ ਸਾਂਝਿਆਂ ਕਰ ਕੇ ਉਪਰਾਲਾ ਕਰਦੇ ਹਾਂ ਕਿ ਸਾਡਾ ਇਹ ਦਰਦ ਘੱਟ ਜਾਏ। ਇਸੇ ਤਰ੍ਹਾਂ ਇਸ ਪੱਖ ਨੂੰ ਗੁਰਦੇਵ ਨੇ ਉਜਾਗਰ ਕੀਤਾ ਹੈ ਕਿ ਐ ਗੁਰੂ ਦੇ ਸਿੱਖਾ ! ਜਿਹੜੀ ਤੇਰੀ ਮਾਨਸ ਦਸ਼ਾ ਹੈ, ਆਪਣੇ ਨਾਲੋਂ ਚੜ੍ਹਦੀ ਕਲਾ ਵਾਲੇ ਗੁਰਸਿੱਖਾਂ ਨਾਲ ਸਾਂਝੀ ਕਰ ਤਾਂ ਕਿ ਉਸ ਸਾਂਝ ਨਾਲ ਤੇਰੀਆਂ ਅੰਤਰੀਵ ਕਮਜ਼ੋਰੀਆਂ ਦੂਰ ਹੋ ਸਕਣ। ਤੇਰੀ ਜ਼ਿੰਦਗੀ ਦਾ ਨਿਸ਼ਾਨਾ ਕੇਵਲ ਤੇ ਕੇਵਲ ਖਾਣਾ ਪੀਣਾ ਹੀ ਨਹੀਂ, ਤੇਰੀ ਜ਼ਿੰਦਗੀ ਦੀ ਮੰਜ਼ਿਲ ਕੇਵਲ ਬੱਚਿਆਂ ਨੂੰ ਜਨਮ ਦੇਣਾ ਹੀ ਨਹੀਂ, ਸਗੋਂ ਤੇਰੀ ਜ਼ਿੰਦਗੀ ਦਾ ਨਿਸ਼ਾਨਾ ਕੁਝ ਹੋਰ ਹੈ। ਉਹ ਇਹ ਹੈ ਕਿ ਜਿਸ ਪ੍ਰਮਾਤਮਾ ਦੇ ਕੋਲੋਂ ਤੂੰ ਆਇਆ ਹੈਂ, ਉਸ ਪ੍ਰਮਾਤਮਾ ਵਿਚ ਸਦੀਵੀ ਤੌਰ 'ਤੇ ਤੂੰ ਅਭੇਦ ਹੋ ਸਕੇਂ। ਇਹੀ ਤੇਰਾ ਨਿਸ਼ਾਨਾ ਹੈ ਅਤੇ ਇਸ ਨਿਸ਼ਾਨੇ ਦੀ ਪੂਰਤੀ ਕਿਵੇਂ ਹੋਵੇ ? ਇਸੇ ਦੇ ਲਈ ਹਜ਼ੂਰ ਨੇ ਕੁਝ ਦ੍ਰਿਸ਼ਟਾਂਤ ਦੇ ਕੇ ਸਾਨੂੰ ਸਮਝਾਉਣ ਦੀ ਕ੍ਰਿਪਾ ਕੀਤੀ ਹੈ।

ਗੁਰਮੁਖੋ ! ਅਸੀਂ ਕੋਈ ਵੀ ਕੰਮ ਕਰੀਏ ਤਾਂ ਹਰ ਕੰਮ ਦੇ ਸ਼ੁਰੂ ਕਰਨ ਸਮੇਂ ਅਰਦਾਸ ਕਰਦੇ ਹਾਂ ਕਿ ਮੇਰੇ ਵਾਹਿਗੁਰੂ ! ਕ੍ਰਿਪਾ ਕਰੀਂ, ਮੈਂ ਫਲਾਨਾ ਕਾਰਜ ਕਰਨ ਲੱਗਾ ਹਾਂ। ਬੱਚੇ ਦੀ ਸ਼ਾਦੀ ਹੈ। ਮਕਾਨ ਬਣਾਉਣ ਲੱਗਾ ਹਾਂ। ਮੇਰੇ ਉੱਤੇ ਮੇਹਰ ਕਰੀਂ ਕਿ ਮੇਰਾ ਇਹ ਕਾਰਜ ਨੇਪਰੇ ਚੜ੍ਹ ਜਾਏ। ਇਸੇ ਤਰ੍ਹਾਂ ਜੇਕਰ ਅਸੀਂ ਕਿਸੇ ਸ਼ਬਦ ਦੀ ਵਿਚਾਰ ਕਰਨ ਲੱਗੇ ਹਾਂ ਤਾਂ ਅਸੀਂ ਅਰਦਾਸ ਕਰੀਏ ਕਿ ਮੇਰੇ ਮਾਲਕਾ ! ਅਸੀਂ ਗੁਰ-ਸ਼ਬਦ ਨਾਲ ਸਾਂਝ ਪਾਣ ਲੱਗੇ ਹਾਂ, ਇਹ ਤੇਰਾ ਸ਼ਬਦ ਸਾਡੇ ਹਿਰਦੇ ਦੇ ਅੰਦਰ ਵੱਸ ਜਾਏ। ਸਾਡਾ ਜੀਵਨ ਇਸ ਸ਼ਬਦ ਦੇ ਮੁਤਾਬਿਕ ਢੱਲ ਜਾਏ।

### ਵਡਹੰਸੁ ਮਹਲਾ ੪ ॥

ਜਿਹੜਾ ਵਡਹੰਸ ਸ਼ਬਦ ਹੈ, ਇਹ ਬੜਾ ਬਾਰੀਕੀ ਵਾਲਾ ਸ਼ਬਦ ਹੈ। ਹੰਸ ਨੂੰ ਗੁਰਮੁਖੋ ! ਪ੍ਰਮਾਤਮਾ ਨੇ ਬਹੁਤ ਵੱਡਾ ਗੁਣ ਦਿੱਤਾ ਹੈ। ਜਿਸ ਸਮੇਂ ਉਹ ਦੁੱਧ ਵਿਚ ਆਪਣੀ ਚੁੰਝ ਪਾਉਂਦਾ ਹੈ ਤਾਂ ਚੁੰਝ ਪਾਉਣ ਦੇ ਨਾਲ ਪਾਣੀ ਅੱਡ ਹੋ ਜਾਂਦਾ ਹੈ ਤੇ ਦੁੱਧ ਅੱਡ ਹੋ ਜਾਂਦਾ ਹੈ। ਉਹ ਹੰਸ ਪਾਣੀ ਨੂੰ ਪਾਸੇ ਕਰ ਕੇ ਦੁੱਧ ਨੂੰ ਪੀ ਲੈਂਦਾ ਹੈ। ਸਾਨੂੰ ਵਡਹੰਸ ਰਾਗ ਕਹਿੰਦਾ ਹੈ ਕਿ ਗੁਰੂ ਦੇ ਸਿੱਖਾ ! ਸੰਸਾਰ ਵਿਚ ਬਹੁਤ ਬੁਰਾ ਤੇ ਭਲਾ ਕੰਮ ਤੂੰ ਦੇਖਦਾ ਹੈਂ, ਪਰ ਤੂੰ ਇਉਂ ਕਰ ਕਿ ਤੂੰ ਨੇਕੀ ਦਾ ਰਾਹ ਚੁਣ। ਅਸੀਂ ਕਹਿੰਦੇ ਹਾਂ ਕਿ ਫਲਾਨਾ ਬੰਦਾ ਹੈ ਨਾ ਭਾਈ ਸਾਹਿਬ ! ਉਸ ਨੇ ਗਾਤਰਾ ਕਿਰਪਾਨ ਪਾਇਆ ਹੋਇਆ ਹੈ ਤੇ ਸ਼ਰਾਬ ਪੀਂਦਾ ਹੈ। ਗੁਰਮੁਖਾ ! ਤੇਰੀ ਨਿਗਾਹ ਬੜੀ ਤੇਜ਼ ਹੈ। ਤੈਨੂੰ ਸ਼ਰਾਬ ਪੀਂਦਾ ਦਿੱਸਦਾ ਹੈ, ਪਰ ਜਿਹੜਾ ਸੁਖਮਨੀ ਸਾਹਿਬ ਜੀ ਦਾ ਪਾਠ ਕਰਦਾ ਹੈ, ਉਹ ਕਿਉਂ ਨਾ ਦਿੱਸਿਆ ? ਕਿਸੇ ਨੇ ਗਾਤਰਾ ਪਾ ਕੇ ਕੋਈ ਗ਼ਲਤ ਕੰਮ ਕਰ ਲਿਆ, ਲੱਖਾਂ ਵਿਚੋਂ ਇਕ ਹੋਵੇਗਾ, ਪਰ ਪਿਆਰਿਆ ! ਸੈਂਕੜੇ ਬਾਣੀ ਪੜ੍ਹ ਕੇ ਆਪਣੇ ਜੀਵਨ ਨੂੰ ਉਚੇਰੀ ਅਵਸਥਾ 'ਤੇ ਲੈ ਗਏ, ਤੂੰ ਉਹਨਾਂ ਉੱਤੇ ਨਜ਼ਰ ਕਰ ਅਤੇ ਸ਼ਰਾਬੀ ਵੱਲ ਧਿਆਨ ਨਾ ਦੇ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਤੂੰ ਬਣਨਾ ਹੈ ਵਡਹੰਸ। ਵਡਹੰਸ ਦੀ ਨਿਸ਼ਾਨੀ ਕੀ ਹੁੰਦੀ ਹੈ :

*ਸਾਝ ਕੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥*
*ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥*
*ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ॥*
*ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥*

(ਅੰਗ ੭੬੬)

ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਫ਼ੁਰਮਾਂਦੇ ਹਨ, ਪਿਆਰਿਆ ! ਚੰਗਿਆਈ ਨੂੰ ਚੁਣ, ਬੁਰਿਆਈ ਨੂੰ ਛੱਡ। *ਘਰੁ ੨ ॥* ਦੂਜੇ ਘਰ ਵਿਚ ਇਸ ਸ਼ਬਦ ਨੂੰ ਗਾਉਣਾ ਹੈ ਗੁਰੂ ਦੇ ਰਾਗੀ ਸਿੰਘਾਂ ਨੇ।

### ੧ੴ ਸਤਿਗੁਰ ਪ੍ਰਸਾਦਿ ॥

ਤੂੰ ਭਾਵੇਂ ਅਮਰੀਕਾ ਵਿਚ ਜਾ, ਕੈਨੇਡਾ ਵਿਚ ਜਾ ਭਾਵੇਂ ਇੰਗਲੈਂਡ ਵਿਚ ਜਾ, ਪਰ ਪ੍ਰਮਾਤਮਾ ਇਕ ਹੀ ਹੈ। ਅਮਰੀਕਾ ਦਾ ਹੋਰ ਨਹੀਂ, ਜਰਮਨ ਦਾ ਹੋਰ ਨਹੀਂ। ਦੁਨਿਆਵੀ ਝੰਡੇ ਤੇ ਦੁਨਿਆਵੀ ਸਿੱਕੇ ਜਿਹੜੇ ਹਨ, ਉਹ ਵੱਖ-ਵੱਖ ਦੇਸ਼ਾਂ ਵਿਚ ਵੱਖ-ਵੱਖ ਹਨ, ਪਰ ਪਿਆਰਿਆ ! ਜਿਹੜਾ ੧ੴ ਹੈ, ਉਸ ਦਾ ਅਰਥ ਇਹ ਹੈ ਕਿ ਪ੍ਰਮਾਤਮਾ ਦਾ ਹੁਕਮ ਰੂਪੀ ਝੰਡਾ ਹਰ ਥਾਂ 'ਤੇ ਇਕ ਹੀ ਹੈ। ਕੀ ਤੈਨੂੰ ਇਸ ਗੱਲ ਦੀ ਸਮਝ ਨਹੀਂ ? ਸਮਝ ਕਿਵੇਂ ਪਵੇਗੀ ? ਸੱਚਾ ਗੁਰੂ ਤੇਰੇ ਉੱਤੇ ਕ੍ਰਿਪਾ ਕਰ ਦੇਵੇ ਤਾਂ ਤੇਰੇ ਅੰਦਰ ਜਿਹੜੇ ਵਖਰੇਵੇਂ, ਜਿਹੜੀਆਂ ਵੰਡੀਆਂ

ਪਈਆਂ ਹੋਈਆਂ ਹਨ, ਇਹ ਦੂਰ ਹੋ ਜਾਣਗੀਆਂ।

*ਮੈ ਮਨਿ ਵਡੀ ਆਸ ਹਰੇ*

ਹੇ ਦੁੱਖਾਂ ਨੂੰ ਦੂਰ ਕਰਨ ਵਾਲੇ ਵਾਹਿਗੁਰੂ ! ਮੈਨੂੰ ਤੇਰੇ ਉੱਤੇ ਹੀ ਆਸ ਹੈ। ਵੱਡੀ ਆਸ ਹੈ। ਵੱਡੀ ਆਸ ਬਾਬੇ ਗੁਰੂ ਨੇ ਕਿਉਂ ਕਿਹਾ ? ਅਸੀਂ ਕਿਸੇ ਪਰਮ ਮਿੱਤਰ ਕੋਲ ਜਾਂਦੇ ਹਾਂ ਤੇ ਅਸੀਂ ਮੰਗ ਰੱਖਦੇ ਹਾਂ ਤਾਂ ਉਹ ਕਹਿੰਦਾ ਹੈ ਕਿ ਭਾਈ, ਮੈਂ ਤੇਰੀ ਇਹ ਲੋੜ ਪੂਰੀ ਨਹੀਂ ਕਰ ਸਕਦਾ। ਅਸੀਂ ਆਪਣੇ ਸ਼ੁੱਭ ਚਿੰਤਕ ਨੂੰ ਕਹਿੰਦੇ ਹਾਂ ਕਿ ਵੀਰਾ, ਤੂੰ ਬਹੁਤ ਮਾੜਾ ਕੀਤਾ ਹੈ। ਮੈਨੂੰ ਤੇਰੇ ਤੋਂ ਇਹ ਆਸ ਨਹੀਂ ਸੀ। ਮੈਂ ਤੇਰੇ ਕੋਲ ਤਾਂ ਆਇਆ ਸੀ ਕਿਉਂਕਿ ਮੈਨੂੰ ਤੇਰੇ ਤੋਂ ਬੜੀ ਆਸ ਸੀ ਕਿ ਤੂੰ ਮੈਨੂੰ ਖ਼ਾਲੀ ਨਹੀਂ ਮੋੜੇਂਗਾ। ਉਹੀ ਗੱਲ ਇਥੇ ਕਹੀ ਹੈ। ਹੇ ਵਾਹਿਗੁਰੂ ! ਮੈਨੂੰ ਤੇਰੇ 'ਤੇ ਵੱਡੀ ਆਸ ਹੈ। ਲੋਕੀਂ ਭਾਵੇਂ ਜਵਾਬ ਦੇ ਜਾਣ, ਲੋਕੀਂ ਭਾਵੇਂ ਅੱਖਾਂ ਬਦਲ ਜਾਣ, ਪਰ ਤੇਰੀਆਂ ਅੱਖਾਂ ਬਦਲਣ ਵਾਲੀਆਂ ਨਹੀਂ। ਤੇਰੇ ਉੱਤੇ ਵੱਡੀ ਆਸ ਕਰਨ ਦਾ ਕਾਰਨ ਇਹ ਹੈ ਕਿ ਮੈਂ ਮਾਂ ਦੇ ਗਰਭ ਵਿਚ ਨੌਂ ਮਹੀਨੇ ਰਿਹਾ। ਮੇਰੀ ਮਾਂ ਨੇ ਰੋਟੀ ਖਾਣੀ, ਮੇਰੀ ਮਾਂ ਨੇ ਪਾਣੀ ਪੀਣਾ, ਮੇਰੀ ਮਾਂ ਨੇ ਜੋ ਵੀ ਭੋਜਨ ਕਰਨਾ, ਉਹ ਸਾਰਾ ਕੁਝ ਭਸਮ ਹੋ ਗਿਆ, ਪਰ ਤੂੰ ਮੈਨੂੰ ਭਸਮ ਨਹੀਂ ਹੋਣ ਦਿੱਤਾ। ਜੇ ਤੂੰ ਮਾਂ ਦੇ ਗਰਭ ਵਿਚ ਮੇਰੀ ਇੰਨੀ ਰੱਖਿਆ ਕੀਤੀ ਹੈ ਤਾਂ ਆਖ਼ਿਰਕਾਰ ਤੂੰ ਇਥੇ ਵੀ ਹੈਂ, ਤੂੰ ਮੇਰੀ ਇਥੇ ਵੀ ਰੱਖਿਆ ਕਰੇਂਗਾ। ਇਹ ਮੈਨੂੰ ਤੇਰੇ ਉੱਤੇ ਬਹੁਤ ਆਸ ਹੈ।

*ਕਿਉ ਕਰਿ ਹਰਿ ਦਰਸਨੁ ਪਾਵਾ॥*

ਤੇਰੇ ਉੱਤੇ ਉਮੀਦ ਹੋਣ ਕਰ ਕੇ ਮੈਨੂੰ ਤੀਬਰ ਇੱਛਾ ਹੈ ਕਿ ਮੈਂ ਤੇਰੇ ਨਾਲ ਜੁੜਿਆ ਰਹਾਂ। ਹੁਣ ਮੈਨੂੰ ਇਹ ਨਹੀਂ ਪਤਾ ਚੱਲਦਾ ਕਿ ਕਿਸ ਢੰਗ ਨਾਲ ਤੇਰੇ ਦਰਸ਼ਨ ਦੀਦਾਰੇ ਹੋਣਗੇ।

*ਹਉ ਜਾਇ ਪੂਛਾ ਅਪਨੇ ਸਤਗੁਰੈ*

ਹੁਣ ਇਸ ਗੱਲ ਦਾ ਪਤਾ ਤਾਂ ਹੀ ਲੱਗੇਗਾ ਕਿ ਅਸੀਂ ਗੁਰਦੇਵ ਨੂੰ ਜਾ ਪੁੱਛੀਏ। ਜਿਹੜਾ ਸਾਡਾ ਸੱਚਾ ਗੁਰੂ ਹੈ, ਉਸ ਨੂੰ ਅਸੀਂ ਪੁੱਛਣ ਜਾਣਾ ਹੈ ਕਿ ਕੀ ਕਾਰਨ ਹੈ ?

*ਗੁਰ ਪੂਛਿ ' ਮਨੁ ਮੁਗਧੁ ਸਮਝਾਵਾ॥*

ਜਿਹੜੀਆਂ ਘੜੀਆਂ ਹੁੰਦੀਆਂ ਹਨ, ਉਹਨਾਂ ਉੱਤੇ ਲਿਖਿਆ ਹੁੰਦਾ ਹੈ ਵਾਟਰ ਪਰੂਫ਼। ਉਹ ਘੜੀ ਪਾਣੀ ਵਿਚ ਡੁੱਬ ਜਾਏ ਤਾਂ ਉਸ ਉੱਪਰ ਪਾਣੀ ਅਸਰ ਨਹੀਂ ਕਰਦਾ। ਇਸ ਦਾ ਅਰਥ ਇਹ ਹੈ ਕਿ ਮੈਨੂੰ ਕੋਈ ਵੀ ਚੰਗੀ ਸਿੱਖਿਆ ਦਿੱਤੀ ਜਾਵੇ, ਪਰ ਮੈਂ ਇੰਨਾ ਢੀਠ ਹਾਂ ਕਿ ਮੇਰੇ ਉੱਤੇ ਉਸ ਦਾ ਕੋਈ ਅਸਰ ਨਹੀਂ। ਮੁਗਧੁ ਦਾ ਅਰਥ ਇਹ ਹੈ ਕਿ ਉਸ ਨੂੰ ਭਾਵੇਂ ਕਿੰਨੀਆਂ ਵੀ ਸਿੱਖਿਆਵਾਂ ਦੇਈਏ, ਪਰ ਉਹ ਬਿਲਕੁਲ ਕੱਪੜੇ ਝਾੜ ਕੇ ਤੁਰ ਜਾਂਦਾ ਹੈ। ਮੈਂ ਵੀ ਉਹੋ ਜਿਹਾ ਬੰਦਾ ਹਾਂ। ਤੇਰੀ ਬਾਣੀ ਬੜਾ ਕੁਝ ਕਹਿੰਦੀ ਹੈ। ਤੇਰਾ ਉਪਦੇਸ਼ ਬੜਾ ਭਾਗਸ਼ਾਲੀ ਹੈ,

ਪਰ ਮੈਂ ਉਹ ਬੰਦਾ ਹਾਂ ਜਿਸ ਉੱਤੇ ਤੇਰੀ ਸਿੱਖਿਆ ਦਾ ਕੋਈ ਅਸਰ ਨਹੀਂ। ਪਾਤਿਸ਼ਾਹ ! ਮੈਂ ਤੁਹਾਡੇ ਕੋਲ ਤਾਂ ਆਇਆ ਹਾਂ ਕਿ ਮੇਰੇ ਗੁਰਦੇਵ ! ਮੇਰੇ ਉੱਤੇ ਸਿੱਖਿਆ ਦਾ ਕੋਈ ਅਸਰ ਨਹੀਂ, ਇਸ ਲਈ ਤੁਸੀਂ ਰਹਿਮਤ ਕਰੋ, ਕਿਤੇ ਮੇਰਾ ਮੂਰਖ ਮਨ ਸਮਝ ਜਾਏ। ਕਿਤੇ ਮੈਨੂੰ ਅਕਲ ਆ ਜਾਏ।

*ਭੂਲਾ ਮਨੁ ਸਮਝੈ ਗੁਰ ਸਬਦੀ*

ਮੇਰੇ ਗੁਰਦੇਵ ਨਾਲ ਹੀ ਇਸ ਦਾ ਹੱਲ ਦੱਸਦੇ ਹਨ ਕਿ ਗੁਰੂ ਦੇ ਸਿੱਖਾ ! ਜਿਹੜਾ ਭੁੱਲਿਆ ਮਨ ਹੈ, ਇਹ ਗੁਰੂ ਦੇ ਉਪਦੇਸ਼ ਨਾਲ ਸਮਝ ਸਕਦਾ ਹੈ।

*ਹਰਿ ਹਰਿ ਸਦਾ ਧਿਆਏ॥*

ਜਦੋਂ ਇਹ ਦੁੱਖਾਂ ਨੂੰ ਦੂਰ ਕਰਨ ਵਾਲੇ ਹਰੇ ਭਰੇ ਪ੍ਰਮਾਤਮਾ ਨੂੰ ਅੱਠੇ ਪਹਿਰ ਚੇਤੇ ਕਰੇਗਾ, ਫਿਰ ਗੱਲ ਬਣ ਜਾਏਗੀ।

*ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥*
*ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥*

(ਅੰਗ ੧੩੭੬)

ਅਵਾਜ਼ਾਂ ਮਾਰੀ ਚੱਲੀਏ, ਕਦੀ ਨਾ ਕਦੀ ਤਾਂ ਹੁੰਗਾਰਾ ਭਰੇਗਾ ਹੀ। ਇਸ ਕਰ ਕੇ ਮੇਰੇ ਪਾਤਿਸ਼ਾਹ ਕਹਿੰਦੇ ਹਨ, ਗੁਰੂ ਦੇ ਸਿੱਖਾ ! ਸਦੀਵੀ ਤੌਰ 'ਤੇ ਹਰੇ ਭਰੇ ਕਰਨ ਵਾਲੇ ਵਾਹਿਗੁਰੂ ਦਾ ਧਿਆਨ ਰੱਖ।

*ਨਾਨਕ ਜਿਸੁ ਨਦਰਿ ਕਰੇ ਮੇਰਾ ਪਿਆਰਾ*

ਆਪ ਉਹ ਸਾਰਿਆਂ ਨੂੰ ਪਿਆਰ ਕਰਨ ਵਾਲਾ ਵਾਹਿਗੁਰੂ ਜਿਸ ਉੱਤੇ ਆਪਣੀ ਕ੍ਰਿਪਾ ਭਰੀ ਨਜ਼ਰ ਕਰੇ।

*ਸੋ ਚਰਣੀ ਚਿਤੁ ਲਾਏ॥*

ਉਸ ਦਾ ਜਿਹੜਾ ਚਿੱਤ ਹੈ, ਉਹ ਪ੍ਰਮਾਤਮਾ ਦੇ ਚਰਨਾਂ ਨਾਲ ਜੁੜ ਜਾਂਦਾ ਹੈ। ਉਹਨਾਂ ਨੂੰ ਪ੍ਰਮਾਤਮਾ ਪਿਆਰਾ ਲੱਗਦਾ ਹੈ। ਉਹ ਪ੍ਰਮਾਤਮਾ ਨੂੰ ਚੇਤੇ ਕਰਦੇ ਹਨ।

*ਹਉ ਸਭਿ ਵੇਸ ਕਰੀ ਪਿਰ ਕਾਰਣਿ*

ਮੈਂ ਹਰ ਤਰ੍ਹਾਂ ਦੇ ਵੇਸ ਆਪਣੇ ਪਿਆਰੇ ਨੂੰ ਮਿਲਣ ਲਈ ਕਰਨ ਵਾਸਤੇ ਤਿਆਰ ਹਾਂ।

*ਜੇ ਹਰਿ ਪ੍ਰਭ ਸਾਚੇ ਭਾਵਾ॥*

ਜੇ ਪਰੀਪੂਰਨ ਪ੍ਰਮਾਤਮਾ ਨੂੰ ਚੰਗਾ ਲੱਗਾ ਅਥਵਾ ਉਹ ਮੈਨੂੰ ਪ੍ਰਵਾਨ ਕਰ ਲਏ ਤਾਂ ਮੈਂ ਹਰ ਕੰਮ ਕਰਨ ਲਈ ਤਿਆਰ ਹਾਂ।

*ਸੋ ਪਿਰੁ ਪਿਆਰਾ ਮੈ ਨਦਰਿ ਨ ਦੇਖੈ*

ਪਰ ਮੈਂ ਹੈਰਾਨ ਹਾਂ ਕਿ ਪਤਾ ਨਹੀਂ ਪ੍ਰਮਾਤਮਾ ਕਿਹੜੀ ਗੱਲੋਂ ਮੇਰੇ ਨਾਲ ਨਾਰਾਜ਼ ਹੈ ? ਉਹ ਪਰੀਪੂਰਨ ਪ੍ਰਮਾਤਮਾ ਮੈਨੂੰ ਅੱਖ ਭਰ ਕੇ ਦੇਖਦਾ ਹੀ ਨਹੀਂ।

*ਹਉ ਕਿਉ ਕਰਿ ਧੀਰਜੁ ਪਾਵਾ॥*

ਮੈਂ ਤਾਂ ਹੀ ਦੁਬਿਧਾ ਵਿਚ ਹਾਂ ਕਿਉਂਕਿ ਪ੍ਰਮਾਤਮਾ ਮੈਨੂੰ ਦੇਖਦਾ ਨਹੀਂ।

*ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ*

ਜਿਸ ਪ੍ਰਮਾਤਮਾ ਦੀ ਪ੍ਰਾਪਤੀ ਲਈ ਇਹ ਸ਼ਿੰਗਾਰ ਕੀਤੇ।

*ਸੋ ਪਿਰੁ ਰਤਾ ਮੇਰਾ ਅਵਰਾ॥*

ਉਹ ਪਰੀਪੂਰਨ ਪ੍ਰਮਾਤਮਾ ਹੋਰਨਾਂ ਦੇ ਨਾਲ ਪ੍ਰੇਮ ਕਰਦਾ ਹੈ।

*ਨਾਨਕ ਧਨੁ ਧੰਨੁ ਧੰਨੁ ਸੋਹਾਗਣਿ*

ਉਹ ਜੀਵ-ਰੂਪੀ ਇਸਤਰੀਆਂ, ਉਹ ਸੁਹਾਗਵੰਤੀਆਂ ਰੂਹਾਂ ਪਹਿਲਾਂ ਵੀ, ਹੁਣ ਵੀ ਅਤੇ ਆਉਣ ਵਾਲੇ ਸਮੇਂ ਵਿਚ ਵੀ ਧੰਨਤਾ ਦੇ ਯੋਗ ਹਨ।

*ਜਿਨਿ ਪਿਰੁ ਰਾਵਿਆੜਾ ਸਚੁ ਸਵਰਾ॥ ੨॥*

ਜਿਨ੍ਹਾਂ ਨੇ ਸਵਾਰ ਕੇ ਸੱਚੇ ਪ੍ਰਮਾਤਮਾ ਨੂੰ ਚੇਤੇ ਕਰ ਲਿਆ।

ਸੰਪਰਦਾਈ ਲੋਕਾਂ ਨੇ ਬੜੇ ਅਰਥ ਕੀਤੇ ਹਨ ਸਵਰਾ ਦੇ। ਸਵਰਾ, ਸਾਵਲਾ ਕੀਤਾ ਉਹਨਾਂ ਨੇ। ਸਵਰਾ ਕਹਿੰਦੇ ਹਨ ਕਿ ਗੁਰਮੁਖਾ ! ਸਵੇਰੇ ਉੱਠ ਕੇ ਯਾਦ ਕਰ। ਗੁਰਮੁਖਾ ! ਉਸ ਪ੍ਰਮਾਤਮਾ ਨੂੰ ਆਪਣੇ ਵੱਸ ਵਿਚ ਕਰਨ ਦਾ ਯਤਨ ਕਰ। ਸੰਪਰਦਾਈ ਲੋਕ ਇਸ ਦੇ ਵੱਖ-ਵੱਖ ਪੰਜ ਅਰਥ ਕਰਦੇ ਹਨ।

*ਹਉ ਜਾਇ ਪੁਛਾ ਸੋਹਾਗ ਸੁਹਾਗਣਿ*

ਜਿਹੜੀਆਂ ਬੀਬੀਆਂ ਸੁਹਾਗਵੰਤੀਆਂ ਹਨ, ਮੈਂ ਉਹਨਾਂ ਬੀਬੀਆਂ ਭੈਣਾਂ ਨੂੰ ਜਾ ਕੇ ਪੁੱਛਾਂ। ਅਸੀਂ ਸਾਰੀਆਂ ਔਰਤਾਂ ਹਾਂ ਪ੍ਰਮਾਤਮਾ ਦੀਆਂ। ਉਹ ਸਾਡਾ ਸਾਰਿਆਂ ਦਾ ਸਾਂਝਾ ਪਤੀ ਹੈ। ਜਿੰਨੀਆਂ ਸਾਡੀਆਂ ਭੈਣਾਂ ਨੇ ਉਸ ਪਤੀ ਪ੍ਰਮਾਤਮਾ ਨੂੰ ਖ਼ੁਸ਼ ਕਰ ਲਿਆ ਹੈ, ਉਹਨਾਂ ਨੂੰ ਜਾ ਕੇ ਪੁੱਛੀਏ।

*ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ॥*

ਹੇ ਮੇਰੀਓ ਭੈਣੋ ! ਜਿਹੜਾ ਸਾਡਾ ਸਾਰਿਆਂ ਦਾ ਸਾਂਝਾ ਪਤੀ ਪ੍ਰਮਾਤਮਾ ਹੈ, ਤੁਸੀਂ ਉਸ ਨੂੰ ਕਿਵੇਂ ਪ੍ਰਸੰਨ ਕੀਤਾ ? ਤੁਹਾਨੂੰ ਉਸ ਦੀ ਕਿਵੇਂ ਪ੍ਰਾਪਤੀ ਹੋਈ ?

*ਮੈ ਊਪਰਿ ਨਦਰਿ ਕਰੀ ਪਿਰਿ ਸਾਚੈ*

ਜਿਨ੍ਹਾਂ ਨੇ ਪ੍ਰਮਾਤਮਾ ਨੂੰ ਪ੍ਰਾਪਤ ਕੀਤਾ ਹੈ, ਉਹ ਫਿਰ ਦੱਸਦੀਆਂ ਹਨ। ਕੀ ਕਹਿੰਦੀਆਂ ਹਨ ? ਹੇ ਮੇਰੀਓ ਭੈਣੋ ! ਮੇਰੇ ਉੱਤੇ ਪ੍ਰਮਾਤਮਾ ਨੇ ਆਪਣੀ ਨਿਗਾਹ ਕੀਤੀ। ਉਸ ਨੇ ਮੇਰੇ ਉੱਤੇ ਕ੍ਰਿਪਾ ਕੀਤੀ ਤੇ ਮੈਨੂੰ ਸਵੀਕਾਰ ਕਰਨ ਤੋਂ ਬਾਅਦ ਮੇਰੀ ਅਵਸਥਾ ਕੀ ਬਣ ਗਈ ?

*ਮੈ ਛੋਡਿਅੜਾ ਮੇਰਾ ਤੇਰਾ॥*

ਗੁਰਮੁਖੋ ! ਪ੍ਰਮਾਤਮਾ ਦੀ ਪ੍ਰਾਪਤੀ ਤੋਂ ਬਾਅਦ ਉਹਨਾਂ ਦੇ ਅੰਦਰ ਕੋਈ ਮੇਰ ਤੇਰ ਨਹੀਂ ਰਹਿੰਦੀ। ਉਹਨਾਂ ਦੇ ਅੰਦਰ ਕੋਈ ਨਫ਼ਰਤ ਨਹੀਂ ਰਹਿੰਦੀ। ਉਹਨਾਂ ਦੀ ਅਵਸਥਾ ਤਾਂ ਭਾਈ ਘਨਈਆ ਜੀ ਵਾਲੀ ਬਣ ਜਾਂਦੀ ਹੈ। ਭਾਵੇਂ ਕੋਈ ਵੀ ਹੋਵੇ, ਸਾਰਿਆਂ ਨੂੰ ਪਾਣੀ ਪਿਲਾਈ ਜਾਂਦੇ ਹਨ। ਸ਼ਿਕਾਇਤ ਕੀਤੀ ਸਾਡੇ ਵਰਗੇ ਲੋਕਾਂ ਨੇ ਕਿ ਬਾਜਾਂ ਵਾਲਿਆ ! ਇਹ ਵੈਰੀਆਂ ਨੂੰ ਪਾਣੀ ਪਿਲਾਈ ਜਾਂਦਾ ਹੈ। ਭਾਈ ਘਨਈਆ ਜੀ ! ਤੁਹਾਡੀ ਸ਼ਿਕਾਇਤ ਆਈ ਹੈ। ਪਾਤਿਸ਼ਾਹ ! ਮੈਂ ਤਾਂ ਤੈਨੂੰ ਪਾਣੀ ਪਿਲਾਉਂਦਾ ਹਾਂ। ਇਹ ਦੱਸੋ ਕਿ ਤੁਸੀਂ ਕਿਸ ਵਿਚ ਨਹੀਂ ? ਮੇਰੇ ਕਲਗੀ ਵਾਲੇ ਨੇ ਘੁੱਟ ਕੇ ਜੱਫ਼ੀ ਪਾ ਕੇ ਕਿਹਾ, ਭਾਈ ਘਨਈਆ ! ਤੂੰ ਮੈਨੂੰ ਪਹਿਚਾਣਿਆ ਹੈ। ਇਸ ਪ੍ਰਕਾਰ ਜਿਨ੍ਹਾਂ ਨੂੰ ਪ੍ਰਭੂ ਦੀ ਪ੍ਰਾਪਤੀ ਹੋ ਗਈ ਪਿਆਰਿਉ ! ਉਹਨਾਂ ਦੇ ਅੰਦਰ ਮੇਰ ਤੇਰ ਨਹੀਂ।

*ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ*

ਫਿਰ ਉਹ ਪ੍ਰਮਾਤਮਾ ਦੇ ਮਿਲਣ ਦਾ ਤਰੀਕਾ ਦੱਸਦੀਆਂ ਹਨ। ਕਹਿੰਦੇ ਹਨ, ਭਾਈ ! ਇਹ ਆਪਣਾ ਮਨ, ਤਨ, ਇਹ ਆਪਣੀ ਸੋਚ ਪ੍ਰਮਾਤਮਾ ਵੱਲ ਕਰ ਦੇ।

*ਇਤੁ ਮਾਰਗਿ ਭੈਣੇ ਮਿਲੀਐ॥*

ਹੇ ਮਰੀਏ ਭੈਣੇ ! ਇਸ ਰਸਤੇ ਉੱਤੇ ਚੱਲਿਆਂ ਪ੍ਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ।

*ਆਪਨੜਾ ਪ੍ਰਭੁ ਨਦਰਿ ਕਰਿ ਦੇਖੈ*

ਜਦੋਂ ਪ੍ਰਮਾਤਮਾ ਆਪਣਾ ਬਣ ਜਾਂਦਾ ਹੈ ਤਾਂ ਫਿਰ ਉਹ ਬੜੀ ਪਿਆਰ ਭਰੀ ਨਿਗਾਹ ਨਾਲ ਦੇਖਦਾ ਹੈ।

*ਨਾਨਕ ਜੋਤਿ ਜੋਤੀ ਰਲੀਐ॥ ੩॥*

ਜਿਹੜੀ ਪ੍ਰਤੱਖ ਜੋਤ ਹੈ, ਉਹ ਲੀਨ ਹੋ ਜਾਂਦੀ ਹੈ।

ਸਾਡੀ ਕੌਮ ਦੇ ਮਹਾਨ ਸੂਰਮੇ, ਮਹਾਨ ਬਲੀ ਬਾਬਾ ਦੀਪ ਸਿੰਘ ਜੀ ਦਾ ਜਨਮ ਦਿਹਾੜਾ ਹੈ। ਅਸੀਂ ਆਮ ਤੌਰ 'ਤੇ ਜੋਤ ਦੇ ਉੱਤੇ ਹੱਥ ਫੇਰ ਕੇ ਆਪਣੇ ਮੱਥੇ ਉੱਤੇ ਲਾਉਂਦੇ ਹਾਂ। ਪਿਆਰਿਉ ! ਜਿਹੜੀ ਜੋਤ ਬਾਬਾ ਦੀਪ ਸਿੰਘ ਜੀ ਦੇ ਅੰਦਰ ਬਲੀ, ਅਸੀਂ ਉਹ ਵੀ ਜਗਾ ਕੇ ਦੇਖ ਲਈਏ। ਅਸੀਂ ਸਿਰਫ਼ ਮੱਥੇ ਉੱਤੇ ਲਾਈ ਗਏ। ਜਿਹੜੇ ਬਾਬਾ ਦੀਪ ਸਿੰਘ ਜੀ

ਮਹਾਨ ਬਲੀ ਬਣੇ ਹਨ, ਉਸ ਦਾ ਮੇਨ ਕਾਰਨ ਇਹ ਹੈ ਕਿ ਬਾਬਾ ਦੀਪ ਸਿੰਘ ਜੀ 51 ਜਪੁ ਜੀ ਸਾਹਿਬ ਜੀ ਦੇ ਪਾਠ ਕਰਦੇ ਸਨ। ਜਪੁ ਜੀ ਸਾਹਿਬ ਦਾ ਇਕ ਪਾਠ ਕਰਨ ਦੇ ਨਾਲ ਧੰਨ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਬ੍ਰਹਮ ਦਾ ਗਿਆਨ ਹੋ ਜਾਂਦਾ ਹੈ। ਇਸ ਦੇ ਪਿੱਛੇ ਹੋਰ ਕਾਰਨ ਵੀ ਹੈ। ਧਰਮ ਦੀ ਦੁਨੀਆਂ ਵਿਚ ਸ਼ਬਦ ਆਉਂਦਾ ਹੈ ਸ੍ਰੇਸ਼ਟ। ਇਸ ਦਾ ਅਰਥ ਹੈ ਦੂਸਰਾ ਜਨਮ। ਆਪਣਾ ਜਨਮ ਹੋਇਆ, ਦੂਸਰਾ ਹੋਇਆ ਹੀ ਨਹੀਂ। ਜਿੰਨਾ ਚਿਰ ਦੂਸਰਾ ਜਨਮ ਨਾ ਹੋਵੇ, ਓਨੀ ਦੇਰ ਆਵਾਗਉਣ ਦਾ ਗੇੜ ਨਹੀਂ ਮੁੱਕਣਾ।

ਬਾਬਾ ਦੀਪ ਸਿੰਘ ਜੀ ਦੇ ਮਹਾਨ ਬਣਨ ਦਾ ਇਕ ਇਹ ਵੀ ਕਾਰਨ ਹੈ ਕਿ ਬਾਬਾ ਦੀਪ ਸਿੰਘ ਜੀ ਦੇ ਸਤਿਕਾਰ ਯੋਗ ਪਿਤਾ ਜੀ ਅਤੇ ਮਾਤਾ ਜੀ ਗੁਰੂ ਦੀ ਬਾਣੀ ਨਾਲ ਰੰਗੀਆਂ ਰੂਹਾਂ ਸਨ। ਇਸ ਮਾਂ ਦੀ ਕੁੱਖ ਵਿਚੋਂ ਇਹ ਮਹਾਨ ਹੀਰਾ ਪੈਦਾ ਹੋਇਆ ਤੇ ਨਾਮ ਰੱਖਿਆ ਦੀਪ ਸਿੰਘ। ਉਹਨਾਂ ਨੇ ਬਾਜਾਂ ਵਾਲੇ ਨੂੰ ਪੁੱਛ ਕੇ ਨਾਮ ਰੱਖਿਆ। ਮਾਤਾ ਪਿਤਾ ਨੇ ਆਪ ਆਗਿਆ ਲੈ ਲਈ ਤੇ ਬਾਬਾ ਦੀਪ ਸਿੰਘ ਜੀ ਨੂੰ ਗੁਰੂ ਪਾਤਿਸ਼ਾਹ ਦੇ ਚਰਨਾਂ ਵਿਚ ਸੰਥਿਆ ਲਈ ਛੱਡ ਗਏ। ਬਾਬਾ ਦੀਪ ਸਿੰਘ ਜੀ ਭਾਂਡੇ ਮਾਂਜਦੇ ਹਨ। ਅਸੀਂ ਅੱਜ ਡਰਦੇ ਹਾਂ ਕਿ ਕਿਤੇ ਸਾਡੇ ਹੱਥ ਨਾ ਗੰਦੇ ਹੋ ਜਾਣ। ਜੋਤੀ ਜੋਤ ਤੋਂ ਭਾਵ ਇਹ ਹੈ ਕਿ ਜਿਹੜਾ ਜੱਗਦਾ ਦੀਵਾ ਹੈ, ਉਸ ਦੇ ਨਾਲ ਜੇਕਰ ਬੁੱਝਿਆ ਦੀਵਾ ਲੱਗ ਜਾਏ ਤਾਂ ਉਹ ਵੀ ਜੱਗ ਪੈਂਦਾ ਹੈ। ਅਸੀਂ ਹਾਂ ਬੁੱਝੇ ਦੀਵੇ। ਜਿਹੜੀ ਗੁਰੂ ਦੀ ਬਾਣੀ ਹੈ, ਇਹ ਜੱਗਦਾ ਦੀਵਾ ਹੈ। ਮੇਰੇ ਪਾਤਿਸ਼ਾਹ ਕਹਿੰਦੇ ਹਨ, ਜਦੋਂ ਪ੍ਰਮਾਤਮਾ ਨਿਗਾਹ ਕਰ ਕੇ ਦੇਖਦਾ ਹੈ ਤਾਂ ਇਹ ਜਿਹੜੀ ਪ੍ਰਤੱਖ ਜੋਤ ਹੈ, ਇਹ ਅਦਵੈਤਾ ਆਨੰਦ ਵਿਚ ਲੀਨ ਹੋ ਜਾਏਗੀ।

*ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ*

ਜਿਹੜਾ ਸਾਨੂੰ ਪ੍ਰਮਾਤਮਾ ਦਾ ਸੁਨੇਹਾ ਦੇਵੇ।

*ਤਿਸੁ ਮਨੁ ਤਨੁ ਅਪਣਾ ਦੇਵਾ॥*

ਜਿਹੜਾ ਗੁਰਮੁਖ ਮੈਨੂੰ ਪ੍ਰਮਾਤਮਾ ਦਾ ਸੁਨੇਹਾ ਦੇਵੇਗਾ, ਮੈਂ ਆਪਣਾ ਮਨ ਤੇ ਤਨ ਉਸ ਨੂੰ ਭਾਜੀ ਦੇ ਰੂਪ ਵਿਚ ਭੇਟ ਕਰ ਦੇਵਾਂਗਾ।

*ਨਿਤ ਪਖਾ ਫੇਰੀ ਸੇਵ ਕਮਾਵਾ*

ਹੁਣ ਤਾਂ ਬਿਜਲੀ ਦੇ ਪੱਖੇ ਹੋ ਗਏ ਹਨ। ਪਹਿਲਾਂ ਕਿਸੇ ਗੁਰਮੁਖ ਪਿਆਰੇ ਨੇ ਘਰ ਆਉਣਾ ਤੇ ਉਸ ਨੂੰ ਕਹਿਣਾ ਕਿ ਤੁਸੀਂ ਜਲ ਪਾਣੀ ਛੱਕੋ ਤੇ ਮੈਂ ਪੱਖੇ ਦੀ ਸੇਵਾ ਕਰਦਾ ਹਾਂ। ਮੈਂ ਉਸ ਗੁਰਮੁਖ ਪਿਆਰੇ ਦੇ ਸਿਰ ਉੱਤੇ ਪੱਖਾ ਝੱਲਾਂ, ਉਹਨਾਂ ਦੀ ਸੇਵਾ ਕਰਾਂ।

*ਤਿਸੁ ਆਗੈ ਪਾਣੀ ਢੋਵਾਂ॥*

ਉਹਨਾਂ ਗੁਰਮੁਖ ਪਿਆਰਿਆਂ ਦੇ ਆਉਣ ਤੋਂ ਪਹਿਲਾਂ ਛਿੜਕਾਓ ਕਰ ਦੇਵਾਂ ਕਿ ਕਿਤੇ

ਮਿੱਟੀ ਨਾ ਉੱਡੇ। ਜਿਹੜੇ ਗੁਰੂ ਦੇ ਪਿਆਰੇ ਮੈਨੂੰ ਪ੍ਰਮਾਤਮਾ ਦੀ ਗੱਲ ਦੱਸਣਗੇ, ਉਹਨਾਂ ਦੇ ਅੱਗੇ ਮੈਂ ਪਾਣੀ ਤਰੌਂਕਾਗਾ। ਉਹਨਾਂ ਨੂੰ ਪੱਖਾ ਝੱਲਣ ਲਈ ਤਿਆਰ ਹਾਂ।

*ਨਿਤ ਨਿਤ ਸੇਵ ਕਰੀ ਹਰਿ ਜਨ ਕੀ*

ਜਿਹੜੇ ਗੁਰੂ ਦੇ ਪਿਆਰੇ ਹਨ, ਉਹਨਾਂ ਦੀ ਰੋਜ਼ਾਨਾ ਸੇਵਾ ਕਰਾਂ।

*ਜੋ ਹਰਿ ਹਰਿ ਕਥਾ ਸੁਣਾਏ॥*

ਜਿਹੜਾ ਗੁਰਮੁਖ ਪਿਆਰਾ ਮੈਨੂੰ ਧਾਰਮਿਕ ਗ੍ਰੰਥਾਂ ਦੇ ਪ੍ਰਮਾਣ ਦੇ ਕੇ ਸਮਝਾਏ ਕਿ ਮੈਂ ਕਿਵੇਂ ਆਪਣਾ ਆਪ ਉਸ ਨੂੰ ਸਮਰਪਿਤ ਕਰ ਦੇਵਾਂ।

*ਧਨੁ ਧਨੁ ਗੁਰੂ ਗੁਰੁ ਸਤਿਗੁਰੁ ਪੂਰਾ*

ਪਿਆਰਿਉ ! ਗੁਰੂ ਪਾਤਿਸ਼ਾਹ ਧੰਨਤਾ ਦੇ ਯੋਗ ਹਨ, ਮੁਕੰਮਲ ਹਨ।

*ਨਾਨਕ ਮਨਿ ਆਸ ਪੁਜਾਏ॥ ੪ ॥*

ਕਹਿੰਦੇ ਹਨ ਕਿ ਮੈਨੂੰ ਪੂਰੀ ਉਮੀਦ ਹੈ ਕਿ ਮੇਰੀਆਂ ਆਸਾਂ ਪੂਰੀਆਂ ਕਰਨਗੇ।

*ਗੁਰੁ ਸਜਣੁ ਮੇਰਾ ਮੇਲਿ ਹਰੇ*

ਹੇ ਵਾਹਿਗੁਰੂ ! ਤੂੰ ਮੇਰੇ ਉੱਤੇ ਕ੍ਰਿਪਾ ਕਰ ਤਾਂਕਿ ਮੇਰਾ ਗੁਰੂ ਰੂਪੀ ਮਿੱਤਰ ਨਾਲ ਮਿਲਾਪ ਹੋ ਜਾਏ। ਗੁਰੂ ਮੈਨੂੰ ਆਪਣੇ ਨਾਲ ਜੋੜੀ ਰੱਖੇ।

*ਜਿਤੁ ਮਿਲਿ ਹਰਿ ਨਾਮੁ ਧਿਆਵਾ॥*

ਮੈਂ ਉਸ ਗੁਰੂ ਦੇ ਸੰਪਰਕ ਵਿਚ ਰਹਾਂ, ਜਿਸ ਦੇ ਨਾਲ ਮੈਨੂੰ ਪ੍ਰਮਾਤਮਾ ਚੇਤੇ ਆਵੇ। ਜਿਸ ਦੇ ਨਾਲ ਮੇਰਾ ਮਨ ਪ੍ਰਮਾਤਮਾ ਦੇ ਨਾਲ ਜੁੜੇ।

*ਗੁਰ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾ*

ਗੁਰੂ ਦੇ ਸਿੱਖਾ ! ਵਾਦ ਚਰਚਾ ਕਰ। ਜਿਹੜੀ ਗੱਲ ਦਾ ਤੈਨੂੰ ਪਤਾ ਨਹੀਂ, ਉਹ ਦੂਸਰਿਆਂ ਨੂੰ ਪੁੱਛ। ਜਿਹੜੀ ਗੱਲ ਦਾ ਉਹਨਾਂ ਨੂੰ ਪਤਾ ਨਹੀਂ, ਉਹਨਾਂ ਨੂੰ ਪਿਆਰ ਨਾਲ ਸਮਝਾ।

*ਕਰਿ ਸਾਂਝੀ ਹਰਿ ਗੁਣ ਗਾਵਾਂ॥*

ਇਸ ਗੱਲ ਦੀ ਸਾਂਝ ਕਰਨੀ। ਕਾਹਦੀ ? ਹਰੀ ਦੇ ਗੁਣ ਗਾਉਣੇ ਹਨ। ਭਾਈ ਸਾਹਿਬ ! ਤੁਸੀਂ ਇਉਂ ਕਰੋ, ਮੈਂ ਗੁਰਬਾਣੀ ਪੜ੍ਹਦਾ ਹਾਂ ਤੇ ਤੁਸੀਂ ਮੈਨੂੰ ਇਸ ਦੇ ਅਰਥ ਕਰ-ਕਰ ਕੇ ਸਮਝਾਉ। ਅੱਜ ਤੁਸੀਂ ਪੜ੍ਹਨਾ ਤੇ ਮੈਂ ਇਸ ਦੇ ਅਰਥ ਕਰਾਂਗਾ। ਇਹੋ ਜਿਹੀ ਸਾਂਝ ਕਰ।

*ਗੁਣ ਗਾਵਾ ਨਿਤ ਨਿਤ ਸਦ ਹਰਿ ਕੇ*

ਜਿਵੇਂ ਅਸੀਂ ਰੋਜ਼ਾਨਾ ਰੋਟੀ ਖਾਂਦੇ ਹਾਂ, ਰੋਜ਼ਾਨਾ ਪਾਣੀ ਪੀਂਦੇ ਹਾਂ। ਜੇ ਇਹ ਲੋੜਾਂ ਹਨ ਤਾਂ ਮੇਰੇ ਪਾਤਿਸ਼ਾਹ ਕਹਿੰਦੇ ਹਨ, ਅਸੀਂ ਰੋਜ਼ਾਨਾ ਪ੍ਰਮਾਤਮਾ ਦੇ ਗੁਣ ਗਾਉਣਾ ਕਰੀਏ।

*ਮਨੁ ਜੀਵੈ ਨਾਮੁ ਸੁਣਿ ਤੇਰਾ॥*

ਹੇ ਵਾਹਿਗੁਰੂ ! ਮੇਰੇ ਉੱਤੇ ਮੇਹਰ ਕਰ। ਜਿੰਨਾ ਚਿਰ ਮੈਂ ਜੀਉਂਦਾ ਹਾਂ, ਉੱਨਾ ਚਿਰ ਤੇਰਾ ਨਾਮ ਸੁਣਦਾ ਰਹਾਂ।

*ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ*

ਹਜ਼ੂਰ ਕਹਿੰਦੇ ਹਨ, ਜਿਸ ਸਮੇਂ ਉਹ ਪ੍ਰਮਾਤਮਾ ਭੁੱਲ ਜਾਏ।

*ਤਿਤੁ ਵੇਲੈ ਮਰਿ ਜਾਇ ਜੀਉ ਮੇਰਾ॥ ੫॥*

ਮੇਰੇ ਵਾਹਿਗੁਰੂ ! ਮੇਰੇ ਉੱਤੇ ਮੇਹਰ ਕਰ ਕਿ ਉਸ ਦਿਨ ਮੇਰੀ ਮੌਤ ਹੋ ਜਾਏ।

*ਹਰਿ ਵੇਖਣ ਕਉ ਸਭੁ ਕੋਈ ਲੋਚੈ*

ਹਰ ਮਨੁੱਖ ਕਹਿੰਦਾ ਹੈ ਕਿ ਮੈਂ ਪਰੀਪੂਰਨ ਪ੍ਰਮਾਤਮਾ ਨੂੰ ਦੇਖਾਂ। ਉਸ ਪ੍ਰਮਾਤਮਾ ਨੂੰ ਦੇਖਣ ਦੀ ਸਾਰਿਆਂ ਦੇ ਮਨ ਵਿਚ ਇੱਛਾ ਹੈ।

*ਸੋ ਵੇਖੈ ਜਿਸੁ ਆਪਿ ਵਿਖਾਲੇ॥*

ਦੇਖੇਗਾ ਉਹੀ ਜਿਨ੍ਹਾਂ ਨੂੰ ਉਹ ਦਿਖਾਵੇਗਾ।

*ਜਿਸ ਨੋ ਨਦਰਿ ਕਰੇ ਮੇਰਾ ਪਿਆਰਾ*

ਉਹ ਸਾਰਿਆਂ ਨੂੰ ਪਿਆਰ ਦੇਣ ਵਾਲਾ ਮੇਰਾ ਵਾਹਿਗੁਰੂ ਜਿਨ੍ਹਾਂ ਉੱਤੇ ਆਪਣੀ ਬਖ਼ਸ਼ਿਸ਼ ਕਰਦਾ ਹੈ।

*ਸੋ ਹਰਿ ਹਰਿ ਸਦਾ ਸਮਾਲੇ॥*

ਉਹ ਸਦੀਵੀ ਤੌਰ 'ਤੇ ਸੁਆਸ ਅੰਦਰ ਜਾਂਦਿਆਂ ਤੇ ਸੁਆਸ ਬਾਹਰ ਜਾਂਦਿਆਂ ਚੇਤੇ ਕਰਦੇ ਹਨ।

*ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ*

ਜਿਹੜਾ ਪ੍ਰਮਾਤਮਾ ਹੈ, ਉਸ ਦੇ ਨਾਮ ਨੂੰ ਸਦਾ ਲਈ ਚੇਤੇ ਰੱਖੀਏ।

*ਜਿਸ ਸਤਗੁਰੁ ਪੂਰਾ ਮੇਰਾ ਮਿਲਿਆ॥*

ਚੇਤੇ ਉਹੀ ਕਰਦੇ ਹਨ, ਜਿਨ੍ਹਾਂ ਨੂੰ ਪੂਰਨ ਰੂਪ ਵਿਚ ਪੂਰਾ ਸਤਿਗੁਰ ਮਿਲਿਆ ਹੈ। ਸਾਨੂੰ ਮਿਲਿਆ ਹੈ ਪੂਰਾ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ! ਕਿਹਾ ਪਾਤਿਸ਼ਾਹ ! ਕੀ ਹੁਕਮ ਹੈ ? ਕਹਿੰਦੇ ਹਨ, ਮੇਰੇ ਸਿੱਖਾ ! ਤੈਨੂੰ ਇਹ ਹੁਕਮ ਹੈ ਕਿ ਤੂੰ ਬੋਲ, ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ ॥ ਮੇਰੇ ਪਾਤਿਸ਼ਾਹ ਕਹਿੰਦੇ ਹਨ, ਇਹ ਬੋਲਣ ਨਾਲ ਤੇਰੇ ਵਿਚੋਂ ਖੋਟ ਜਾਂਦੀ ਰਹੇਗੀ।

*ਨਾਨਕ ਹਰਿ ਜਨ ਹਰਿ ਇਕੋ ਹੋਏ*

ਰੱਬ ਦੇ ਪਿਆਰੇ ਰੱਬ ਹੀ ਬਣ ਗਏ।

*ਹਰਿ ਜਪਿ ਹਰਿ ਸੇਤੀ ਰਲਿਆ ॥ ੬ ॥*

ਪ੍ਰਮਾਤਮਾ ਦੇ ਪਿਆਰੇ ਹਰੀ ਦਾ ਜਾਪ ਕਰਦੇ ਕਰਦੇ ਹਰੀ ਨਾਲ ਰੱਲ ਗਏ। ਇੱਕ ਮਿੱਕ ਹੋ ਗਏ। ਸਤਿਗੁਰੂ ਪਾਤਿਸ਼ਾਹ ਸਾਡੇ ਉੱਤੇ ਵੀ ਦਇਆ ਕਰਨ ਕਿ ਸਾਡੀ ਜ਼ਬਾਨ ਤੋਂ ਉਸ ਪ੍ਰਮਾਤਮਾ ਦੀ ਵਡਿਆਈ ਨਿਕਲੇ ਤਾਂਕਿ ਉਸ ਵਡਿਆਈ ਦਾ ਸਦਕਾ ਅਸੀਂ ਉਸ ਵੱਡੇ ਪ੍ਰਭੂ ਵਿਚ ਅਭੇਦ ਹੋ ਸਕੀਏ। ਸਦਾ ਉਸ ਪ੍ਰਮਾਤਮਾ ਦੇ ਗੁਣ ਗਾਈਏ। ਸਤਿਗੁਰ ਸਾਡੇ ਸਾਰਿਆਂ 'ਤੇ ਰਹਿਮਤ ਕਰਨ। ਭੁੱਲਾਂ ਚੁੱਕਾਂ ਦੀ ਮੁਆਫ਼ੀ।

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥



# ਜੋ ਹਰਿ ਸੇਵਹਿ ਸੰਤ ਭਗਤ

ਧਨਾਸਰੀ ਮਹਲਾ ੪ ਘਰੁ ੧ ਚਉਪਦੇ
ੴ ਸਤਿਗੁਰ ਪ੍ਰਸਾਦਿ॥

*ਜੋ ਹਰਿ ਸੇਵਹਿ ਸੰਤ ਭਗਤ ਤਿਨ ਕੇ ਸਭਿ ਪਾਪ ਨਿਵਾਰੀ॥*
*ਹਮ ਊਪਰਿ ਕਿਰਪਾ ਕਰਿ ਸੁਆਮੀ ਰਖੁ ਸੰਗਤਿ ਤੁਮ ਜੁ ਪਿਆਰੀ॥ ੧ ॥*
*ਹਰਿ ਗੁਣ ਕਹਿ ਨ ਸਕਉ ਬਨਵਾਰੀ॥*
*ਹਮ ਪਾਪੀ ਪਾਥਰ ਨੀਰਿ ਡੁਬਤ ਕਰਿ ਕਿਰਪਾ ਪਾਖਣ ਹਮ ਤਾਰੀ॥ ਰਹਾਉ॥*
*ਜਨਮ ਜਨਮ ਕੇ ਲਾਗੇ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ॥*
*ਜਿਉ ਕੰਚਨੁ ਬੈਸੰਤਰਿ ਤਾਇਓ ਮਲ ਕਾਟੀ ਕਟਿਤ ਉਤਾਰੀ॥ ੨ ॥*
*ਹਰਿ ਹਰਿ ਜਪਨੁ ਜਪਉ ਦਿਨ ਰਾਤੀ ਜਪਿ ਹਰਿ ਹਰਿ ਹਰਿ ਉਰਿ ਧਾਰੀ॥*
*ਹਰਿ ਹਰਿ ਹਰਿ ਅਉਖਧੁ ਜਗਿ ਪੂਰਾ ਜਪਿ ਹਰਿ ਹਰਿ ਹਉਮੈ ਮਾਰੀ॥ ੩ ॥*
*ਹਰਿ ਹਰਿ ਅਗਮ ਅਗਾਧਿ ਬੋਧਿ ਅਪਰੰਪਰ ਪੁਰਖ ਅਪਾਰੀ॥*
*ਜਨ ਕਉ ਕ੍ਰਿਪਾ ਕਰਹੁ ਜਗਜੀਵਨ ਜਨ ਨਾਨਕ ਪੈਜ ਸਵਾਰੀ॥ ੪ ॥ ੧ ॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗਰੂ ਰੂਪ ਗੁਰੂ ਦੀ ਸਾਜੀ ਨਿਵਾਜੀ ਗੁਰੂ ਰੂਪ ਖ਼ਾਲਸਾ ਸਾਧਸੰਗਤ ਜੀ ! ਜੋ ਅਰਦਾਸ ਕਰਨੀ ਹੈ ਤਾਂ ਪ੍ਰਮਾਤਮਾ ਦੇ ਅੱਗੇ ਕਰਿਆ ਕਰ, ਕਿਸੇ ਹੋਰ ਦੇ ਅੱਗੇ ਨਹੀਂ। ਇਹ ਅੱਜ ਦੇ ਪਾਵਨ ਪਵਿੱਤਰ ਹੁਕਮਨਾਮੇ ਦਾ ਮੁੱਖ ਵਿਸ਼ਾ ਹੈ। ਰਹਾਉ ਤੋਂ ਪਹਿਲੀਆਂ ਪੰਗਤੀਆਂ ਹਨ ਕਿ ਮੈਂ ਤੇਰੀ ਵਡਿਆਈ ਕਰਨ ਲੱਗਾ ਹਾਂ, ਪਰ ਮੇਰੇ ਵਿਚ ਇੰਨੀ ਸਮਰੱਥਾ ਨਹੀਂ ਹੈ ਕਿ ਤੇਰੇ ਸਾਰੇ ਗੁਣਾਂ ਬਾਰੇ ਮੈਂ ਕੁਝ ਕਹਿ ਸਕਾਂ।

ਸਾਨੂੰ ਆਪਣੇ ਖਿੰਡੇ ਹੋਏ ਮਨ ਨੂੰ ਇਕਾਗਰ ਕਰਨ ਦੀ ਲੋੜ ਕਿਉਂ ਹੈ ? ਇਕ ਸ਼ੀਸ਼ਾ ਹੁੰਦਾ ਹੈ ਕਿ ਜਿਸ ਨੂੰ ਕਹਿੰਦੇ ਹਨ ਆਤਸ਼ੀ ਸ਼ੀਸ਼ਾ। ਅੱਗ ਪੈਦਾ ਕਰਨ ਵਾਲਾ ਸ਼ੀਸ਼ਾ। ਉਸ ਸ਼ੀਸ਼ੇ ਨੂੰ ਜੇਕਰ ਅਸੀਂ ਸੂਰਜ ਦੇ ਸਾਹਮਣੇ ਕਰ ਦੇਈਏ ਅਤੇ ਉਸ ਸ਼ੀਸ਼ੇ ਦੇ ਅੱਗੇ ਅਸੀਂ ਸੁੱਕਾ

ਕੱਪੜਾ ਰੱਖ ਦੇਈਏ ਤਾਂ ਸ਼ੀਸ਼ੇ ਦੀਆਂ ਕਿਰਨਾਂ ਦੇ ਨਾਲ ਕੱਪੜੇ ਨੂੰ ਅੱਗ ਲੱਗ ਜਾਂਦੀ ਹੈ। ਕਥਾ ਕਰਨ ਲੱਗਿਆਂ ਵੀਰ ਕਹਿੰਦੇ ਹਨ ਕਿ ਬੋਲੋ ਸਤਿਨਾਮ ਸ੍ਰੀ ਵਾਹਿਗੁਰੂ। ਅਸੀਂ ਕਹਿੰਦੇ ਹਾਂ ਕਿ ਕਰਨ ਲੱਗਾ ਹੈ ਕਥਾ ਤੇ ਵਿਚੋਂ ਵਾਹਿਗੁਰੂ ਵਾਲੇ ਪਾਸੇ ਚਲਾ ਗਿਆ। ਟਾਈਮ ਪਾਸ ਕਰਦਾ ਹੈ, ਟਾਈਮ ਪਾਸ। ਗੁਰਮੁਖੋ ! ਵਾਹਿਗੁਰੂ ਬੋਲਿਆਂ ਟਾਈਮ ਪਾਸ ਨਹੀਂ ਹੁੰਦਾ, ਟਾਈਮ ਸਫਲਾ ਹੁੰਦਾ ਹੈ। ਟਾਈਮ ਨੂੰ ਸਫਲ ਕਰਨ ਦਾ ਇਕੋ ਉਪਰਾਲਾ ਹੈ ਕਿ ਅਸੀਂ ਕਿਸੇ ਢੰਗ ਨਾਲ ਵਾਹਿਗੁਰੂ ਨਾਲ ਜੁੜ ਜਾਈਏ।

ਅਰਦਾਸ ਕਰਨ ਵਾਲੇ ਵੀਰ ਸਾਡੇ ਪੰਜਾਂ ਪਿਆਰਿਆਂ ਦਾ, ਚਾਰ ਸਾਹਿਬਜ਼ਾਦਿਆਂ ਦਾ ਨਾਮ ਲੈ ਕੇ ਕਹਿੰਦੇ ਹਨ, ਬੋਲੋ ਜੀ ਵਾਹਿਗੁਰੂ ! ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਜਿਨ੍ਹਾਂ ਦੇਗ ਚਲਾਈ, ਇਹਨਾਂ ਸਾਰੇ ਪੱਖਾਂ ਨੂੰ ਗਿਣਦਿਆਂ ਗਿਣਦਿਆਂ ਉਹ ਬਾਰ-ਬਾਰ ਸਾਨੂੰ ਗੁਰਮਤਿ ਦੇ ਮੁਤਾਬਿਕ ਸਾਡੇ ਕੋਲੋਂ ਵਾਹਿਗੁਰੂ ਕਹਾਉਂਦੇ ਹਨ। ਇਸ ਦਾ ਕਾਰਨ ਗੁਰਮੁਖੋ ! ਇਹ ਹੈ ਕਿ ਕਿਸੇ ਢੰਗ ਦੇ ਨਾਲ ਸਾਡਾ ਮਨ ਪ੍ਰਮਾਤਮਾ ਦੀ ਰਹਿਮਤ ਰੂਪੀ ਨਦਰ ਵਿਚ ਆ ਜਾਏ। ਇਸ ਮਨ ਦੇ ਵਿਚ ਜਦੋਂ ਉਸ ਪ੍ਰਮਾਤਮਾ ਦੀ ਰਹਿਮਤ ਆ ਕੇ ਟਿੱਕੇਗੀ ਤਾਂ ਸਾਡੇ ਅੰਦਰੋਂ ਬ੍ਰਹਮ ਅਗਨੀ ਪੈਦਾ ਹੋਵੇਗੀ ਅਤੇ ਉਸ ਦੇ ਨਾਲ ਮਨੁੱਖ ਆਪ ਆਪਣੇ ਵਿਕਾਰਾਂ ਦਾ ਖ਼ਾਤਮਾ ਕਰ ਸਕਦਾ ਹੈ।

ਕਥਾ ਕਰਨ ਲੱਗਿਆਂ ਜਾਂ ਕੀਰਤਨ ਕਰਨ ਲੱਗਿਆਂ ਅਸੀਂ ਵਾਹਿਗੁਰੂ ਵਾਹਿਗੁਰੂ ਸ਼ਬਦ ਤਾਂ ਕਹਿੰਦੇ ਜਾਂ ਕਹਾਉਂਦੇ ਹਾਂ ਤਾਕਿ ਸਾਡੇ ਅੰਦਰ ਉਹ ਬ੍ਰਹਮ ਗਿਆਨ ਪੈਦਾ ਹੋ ਜਾਏ ਤਾਂਕਿ ਸਾਡੇ ਅੰਦਰ ਜਿਹੜਾ ਵਿਕਾਰਾਂ ਦਾ ਕੂੜਾ ਹੈ, ਉਹ ਸੜ ਕੇ ਸੁਆਹ ਹੋ ਜਾਏ। ਉਸ ਕੂੜੇ ਕਰਕਟ ਨੂੰ ਸਾੜਨ ਲਈ ਅਸੀਂ ਉਪਰਾਲਾ ਕਰਦੇ ਹਾਂ ਕਿ ਉਸ ਪ੍ਰਮਾਤਮਾ ਦੀਆਂ ਰਹਿਮਤ ਭਰੀਆਂ ਕਿਰਨਾਂ ਸਾਡੇ ਮਨ ਉੱਤੇ ਪੈਣ, ਸਾਡਾ ਮਨ ਵੀ ਸ਼ੀਸ਼ੇ ਵਰਗਾ ਕਿਤੇ ਟਿੱਕ ਜਾਏ ਤੇ ਇਸ ਟਿਕੇ ਹੋਏ ਮਨ ਨਾਲ ਸਾਡੇ ਵਿਕਾਰ ਸੜ ਜਾਣ।

ਧਨਾਸਰੀ ਮਹਲਾ ੪ ਘਰੁ ੧ ਚਉਪਦੇ॥
ੴ ਸਤਿਗੁਰ ਪ੍ਰਸਾਦਿ॥

ਜਦੋਂ ਭਾਈ ਸਾਹਿਬ ਨੇ ਧਨਾਸਰੀ ਮਹਲਾ ੪ ਕਿਹਾ ਤਾਂ ਗੁਰਮੁਖੋ ! ਆਪਣੇ ਆਪ ਹੀ ਮੇਰਾ ਸਿਰ ਧੰਨ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਝੁੱਕ ਗਿਆ। ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ! ਤੂੰ ਸਾਡੇ ਉੱਤੇ ਕਿੰਨੀ ਰਹਿਮਤ, ਕਿੰਨੇ ਅਹਿਸਾਨ ਕੀਤੇ ਹਨ ਕਿ ਅਸੀਂ ਤੇਰੇ ਅਹਿਸਾਨਾਂ ਦਾ ਦੇਣ ਨਹੀਂ ਦੇ ਸਕਦੇ।

ਇਕ ਮੌਕੇ ਬਾਬਾ ਸ੍ਰੀ ਚੰਦ ਜੀ ਗੁਰੂ ਰਾਮਦਾਸ ਜੀ ਦੇ ਦਰਬਾਰ ਆਏ ਤੇ ਪੁੱਛਿਆ, ਮਹਾਰਾਜ ! ਤੁਹਾਡਾ ਦਾੜ੍ਹਾ ਕਿੰਨਾ ਵੱਡਾ ਹੈ। ਕਿਉਂ ਵਧਾਇਆ ਹੈ ? ਮੇਰੇ ਸੱਚੇ ਪਾਤਿਸ਼ਾਹ ਕਹਿਣ ਲੱਗੇ, ਮਹਾਂਪੁਰਸ਼ੋ ! ਤੁਹਾਡੇ ਵਰਗੇ ਮਹਾਂਪੁਰਸ਼ਾਂ ਦੇ ਚਰਨ ਝਾੜਨ ਲਈ। ਜਦੋਂ

ਗੁਰਦੇਵ ਜੀ ਨੇ ਇੰਨੀ ਨਿਮਰਤਾ ਵਾਲੀ ਗੱਲ ਕਹੀ ਤਾਂ ਬਾਬਾ ਸ੍ਰੀ ਚੰਦ ਜੀ ਜਜ਼ਬਾਤੀ ਹੋ ਗਏ। ਉਹਨਾਂ ਕੋਲੋਂ ਆਪਣੇ ਆਪ 'ਤੇ ਕੰਟਰੋਲ ਨਹੀਂ ਹੋਇਆ। ਸ੍ਰੀ ਚੰਦ ਜੀ ਨੇ ਹੱਥ ਜੋੜੇ ਤੇ ਕਿਹਾ :

*ਤੁਮਰੀ ਮਹਿਮਾ ਅਨਿਕ ਹੈ ਮੋਸੇ ਕਹੀ ਨਾ ਜਾਏ।*
*ਤੁਮਰੇ ਸਰ ਮੇ ਜੋ ਮਰੇ ਪਾਪੀ ਭੀ ਗਤਿ ਪਾਹਿ॥*

ਧੜਿਆਂ ਦੀ ਗੱਲ ਇਕ ਪਾਸੇ, ਭਗਤਾਂ ਦੀ ਗੱਲ ਇਕ ਪਾਸੇ, ਬਾਬਾ ਸ੍ਰੀ ਚੰਦ ਜੀ ਕਹਿਣ ਲੱਗੇ, ਮਹਾਂਪੁਰਸ਼ੋ ! ਮੈਂ ਤੁਹਾਡੀ ਵਡਿਆਈ ਤਾਂ ਕਹਿਣ ਲੱਗਾ ਹਾਂ, ਪਰ ਮੇਰੇ ਕੋਲੋਂ ਕਹੀ ਨਹੀਂ ਜਾਣੀ। ਕਿਉਂ ? ਕਿਉਂਕਿ ਤੁਹਾਡੇ ਸਰੋਵਰ ਦੇ ਵਿਚ ਭਾਵੇਂ ਪਾਪੀ ਵੀ ਆ ਕੇ ਟੋਬਾ ਮਾਰ ਜਾਏ, ਉਸ ਦੇ ਪਾਪ ਵੀ ਧੋਤੇ ਜਾਣਗੇ। ਪਹਿਲੇ ਘਰ ਸੁਰਤਾਲ ਵਿਚ ਇਹ ਸ਼ਬਦ ਗੁਰਦੇਵ ਨੇ ਉਚਾਰਨ ਕੀਤਾ ਹੈ। ਇਸ ਸ਼ਬਦ ਦੇ ਚਾਰ ਪਦੇ ਹੋਣ ਕਰ ਕੇ ਇਸ ਦਾ ਸਿਰਲੇਖ ਹੈ ਚਉਪਦੇ।

ੴ ਸਤਿਗੁਰ ਪ੍ਰਸਾਦਿ॥

ਗੁਰਮੁਖ ਪਿਆਰਿਆ ! ਭਾਵੇਂ ਮੰਦਿਰ ਬਣਾ ਲੈ, ਗੁਰਦੁਆਰੇ ਬਣਾ ਲੈ, ਕਿੰਨੇ ਵੀ ਧਾਰਮਿਕ ਅਸਥਾਨ ਹੋਣ, ਇਹ ਈਸਾਈ ਭਰਾਵਾਂ ਦਾ ਚਰਚ ਹੈ। ਇਹ ਮੁਸਲਮਾਨ ਭਰਾਵਾਂ ਨੇ ਮਸੀਤ ਬਣਾਈ ਹੈ। ਇਥੇ ਹਿੰਦੂ ਵੀਰ ਮੰਦਿਰ ਵਿਚ ਆ ਕੇ ਪੂਜਾ ਕਰਦੇ ਹਨ। ਇਹ ਨਹੀਂ ਕਿ ਮੰਦਿਰ ਦਾ ਰੱਬ ਹੋਰ ਹੈ, ਮਸੀਤ ਦਾ ਰੱਬ ਹੋਰ ਹੈ, ਚਰਚ ਦਾ ਰੱਬ ਹੋਰ ਹੈ। ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਬਿਲਕੁਲ ਨਹੀਂ, ਰੱਬ ਇਕ ਹੈ। ਇਕ ਰੱਬ ਹੀ ਵੱਡਾ ਹੈ।

ਕਈ ਕਹਿੰਦੇ ਹਨ ਕਿ ਮੰਦਿਰ ਬੰਦ ਕਰਨ ਦਾ ਟਾਈਮ ਹੋ ਗਿਆ ਹੈ। ਉਹ ਬੰਦ ਹੋ ਗਿਆ ਹੈ, ਹੁਣ ਭਗਵਾਨ ਆਰਾਮ ਕਰ ਰਹੇ ਹਨ। ਸ਼ਾਮ ਨੂੰ ਖੋਲ੍ਹਾਂਗੇ, ਪਰੰਤੂ ਜਿਹੜਾ ੴ ਰੱਬ ਹੈ, ਉਸ ਦਾ ਦਰਵਾਜ਼ਾ ਕਦੀ ਬੰਦ ਨਹੀਂ ਹੁੰਦਾ।

ਗੁਰਮੁਖੋ ! ਤੁਸੀਂ ਦਰਬਾਰ ਸਾਹਿਬ ਜਾਂਦੇ ਹੋ। ਹਰਿਮੰਦਰ ਸਾਹਿਬ ਜੀ ਦੇ ਅੰਦਰ ਕੁੰਡਾ ਪ੍ਰਵਾਨ ਨਹੀਂ। ਹਰਿਮੰਦਰ ਸਾਹਿਬ ਜੀ ਦੇ ਅੰਦਰੋਂ ਜਦੋਂ ਰੱਬੀ ਰੂਹਾਂ ਸੇਵਾ ਕਰਦੀਆਂ ਹਨ ਤੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਅਕਾਲ ਤਖ਼ਤ ਸਾਹਿਬ ਜੀ ਨੂੰ ਜਾਂਦਾ ਹੈ ਤਾਂ ਉਦੋਂ ਅੰਦਰੋਂ ਕੁੰਡਾ ਲੱਗਦਾ ਹੈ, ਬਾਹਰ ਕੁੰਡਾ ਹੈ ਹੀ ਨਹੀਂ। ਮੈਂ ਬੇਨਤੀ ਕੀਤੀ ਹੈ ਕਿ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ! ਕੋਈ ਵੀ ਬੰਦਾ ਦੇਸ਼ ਪ੍ਰਦੇਸ਼ ਜਾਂਦਾ ਹੈ ਜਾਂ ਕੋਈ ਕਾਰੋਬਾਰ ਲਈ ਜਾਂਦਾ ਹੈ ਤਾਂ ਉਹਨਾਂ ਨੂੰ ਬਾਹਰੋਂ ਕੁੰਡੇ ਲੱਗੇ ਹਨ। ਇਹ ਮੋਡਰਨ ਜ਼ਮਾਨਾ ਹੈ ਤੇ ਤੁਸੀਂ ਬਾਹਰ ਕੁੰਡਾ ਲਾਇਆ ਹੀ ਨਹੀਂ ? ਇੰਨਾ ਵੱਡਾ ਅਸਥਾਨ, ਇਥੇ ਕਰੋੜਾਂ ਅਰਬਾਂ ਦੀ ਗਿਣਤੀ ਵਿਚ ਲੋਕ ਮੱਥਾ ਟੇਕਣ ਆਉਂਦੇ ਹਨ। ਤੁਹਾਨੂੰ ਬਾਹਰ ਕੁੰਡਾ ਲਾਉਣਾ ਚਾਹੀਦਾ ਸੀ। ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਕਹਿਣ ਲੱਗੇ, ਨਿਕੰਮਿਆ ! ਇਹ ਦੁਕਾਨ ਨਹੀਂ। ਦੁਕਾਨਾਂ ਨੂੰ ਕੁੰਡੇ ਹੁੰਦੇ ਹਨ।

ਹਰਿਮੰਦਰ ਘਰ ਹੈ। ਗੁਰੂ ਦੇ ਸਿੱਖਾ ! ਦੇਸ਼ਾਂ ਵਿਚ ਜਾ, ਪ੍ਰਦੇਸ਼ਾਂ ਵਿਚ ਜਾ, ਘੁੰਮ, ਸੈਰ ਕਰ। ਭਾਵੇਂ ਉੱਤਰ ਵਿਚ ਜਾ ਤੇ ਭਾਵੇਂ ਦੱਖਣ ਵਿਚ ਜਾ, ਪੂਰਬ ਵਿਚ ਜਾ ਤੇ ਭਾਵੇਂ ਪੱਛਮ ਵਿਚ ਜਾ, ਜੋ ਸੁੱਖ ਆਪਣੇ ਘਰ ਵਿਚ ਹੈ, ਉਹ ਕਿਤੇ ਹੋਰ ਨਹੀਂ। ਜਿਹੜਾ ਆਨੰਦ ਤੈਨੂੰ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਦੇ ਘਰ ਵਿਚ ਮਿਲਣਾ ਹੈ, ਜਿਹੜੀ ਰਹਿਮਤ ਤੈਨੂੰ ਗੁਰੂ ਗ੍ਰੰਥ ਸਾਹਿਬ ਕੋਲੋਂ ਮਿਲਣੀ ਹੈ, ਦੁਕਾਨਾਂ ਤੋਂ ਤੈਨੂੰ ਨਹੀਂ ਮਿਲਣੀ।

ਮੈਨੂੰ ਇਕ ਬੰਦਾ ਕਹਿਣ ਲੱਗਾ, ਗਿਆਨੀ ਜੀ ! ਸਾਡੀ ਗੱਡੀ ਚੱਲੀ ਹੈ ਤੇ ਕਿਤੇ ਤੁਸੀਂ ਵੀ ਜਾ ਕੇ ਦੇਖੋ। ਮੈਂ ਕਿਹਾ ਕਿ ਮੇਰੇ ਉਥੇ ਜਾਣ ਦਾ ਕੀ ਕੰਮ ? ਕਹਿੰਦਾ ਹੈ, ਗਿਆਨੀ ਜੀ ! ਉਥੇ ਬਿਸਕੁਟ ਬੜੇ ਸਸਤੇ ਮਿਲਦੇ ਹਨ, 50% ਰਹਿਤ। ਮੈਂ ਕਿਹਾ, ਤੇਰਾ ਬੇੜਾ ਤਰ ਜਾਏ। ਨਿੰਕਮਿਆ ! ਮੈਂ 2 ਰੁਪਈਆਂ ਪਿੱਛੇ ਗੁਰੂ ਨੂੰ ਛੱਡ ਦੇਵਾਂ ? ਮੈਂ ਉਹਨਾਂ ਦੀ ਔਲਾਦ ਹਾਂ ਜਿਹੜੇ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਦੀਵਾਲੀ ਮਨਾਉਣ ਲਈ ਲਾਲ ਕਿਲ੍ਹੇ ਤੋਂ ਅੰਮ੍ਰਿਤਸਰ ਰਵਾਨਾ ਹੋ ਗਏ। ਸਾਡੇ ਵਡੇਰਿਆਂ ਨੇ ਤਾਂ ਅੰਮ੍ਰਿਤਸਰ ਦੀ ਦੀਵਾਲੀ ਲਈ ਲਾਲ ਕਿਲ੍ਹੇ ਦੀ ਪ੍ਰਵਾਹ ਨਹੀਂ ਕੀਤੀ। ਤੂੰ ਕਹਿੰਦਾ ਹੈਂ 50% ਰਹਿਤ ਬਿਸਕੁਟਾਂ ਲਈ ਉਥੇ ਚੱਲੀਏ। ਇਹ ਗੱਲ ਨਹੀਂ ਬਣਨੀ। ਮੇਰੀ ਮੌਤ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਦੇ ਚਰਨਾਂ ਵਿਚ ਹੈ, ਮੇਰਾ ਜੀਵਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਦੇ ਚਰਨਾਂ ਵਿਚ ਹੈ। ਸਾਨੂੰ ਚਾਹੀਦੇ ਹਨ ਗੁਰੂ ਰਾਮਦਾਸ ਪਾਤਿਸ਼ਾਹ ਦੇ ਪਾਵਨ ਚਰਨ।

ਸ੍ਰੀਨਗਰ ਇਕ ਬੀਬੀ ਹੈ ਭਾਗਭਰੀ। ਉਸ ਦਾ ਪੁੱਤਰ ਸੇਵਾਦਾਰ ਹੈ। ਮਾਤਾ ਦੀ ਉਮਰ ਵਡੇਰੀ ਹੋ ਗਈ ਤੇ ਮਾਤਾ ਨੇ ਬੜੀ ਰੀਝ ਦੇ ਨਾਲ ਇਕ ਖੱਦਰ ਦਾ ਕੱਪੜਾ ਤਿਆਰ ਕੀਤਾ। ਧਿਆਨ ਦੇਣਾ, ਅਸਲੀ ਗੁਰੂ ਤੇ ਨਕਲੀ ਗੁਰੂ ਦਾ ਕਿੰਨਾ ਫ਼ਰਕ ਹੈ। ਗੁਰੂ ਗ੍ਰੰਥ ਸਾਹਿਬ ਗਿਆਨ ਦਾ ਸਾਗਰ ਹਨ। ਉਸ ਬੀਬੀ ਦੇ ਅੰਦਰ ਖ਼ਿਆਲ ਆਇਆ ਕਿ ਮੈਂ ਇਹ ਖੱਦਰ ਦਾ ਚੋਲਾ ਤਿਆਰ ਕੀਤਾ ਹੈ ਤੇ ਜਿੰਨੀ ਦੇਰ ਗੁਰਦੇਵ ਪਹਿਨਣ ਨਾ, ਮੇਰੇ ਮਨ ਨੂੰ ਠੰਢ ਨਹੀਂ ਪੈਣੀ। ਉਸ ਦਾ ਅੰਤਿਮ ਸਮਾਂ ਆ ਗਿਆ। ਉਧਰ ਮਾਤਾ ਦੇ ਅੰਦਰ ਦੀ ਤਾਰ ਗੁਰੂ ਕੋਲ ਪਹੁੰਚ ਗਈ। ਉਸ ਦੀ ਪਰਖ ਲਈ ਇੰਦਰ ਆਇਆ ਤੇ ਕਹਿਣ ਲੱਗਾ, ਮਾਤਾ ਜੀ ! ਮੇਰੇ ਨਾਲ ਚੱਲੋ, ਮੈਂ ਤੁਹਾਨੂੰ ਇੰਦਰਪੁਰੀ ਦਾ ਮੁੱਖ ਪ੍ਰਬੰਧਕ ਬਣਾ ਦੇਵਾਂਗਾ। ਕਹਿਣ ਲੱਗੀ ਜਾ ਚਲਾ ਜਾ। ਮੈਂ ਸਿੱਖਾਂ ਦੀ ਧੀ ਹਾਂ, ਮੇਰਾ ਇੰਦਰਪੁਰੀ ਵਿਚ ਕੀ ਕੰਮ ? ਜਾ ਬਈ ਆਪਣਾ ਕੰਮ ਕਰ। ਫਿਰ ਆ ਗਿਆ ਬ੍ਰਹਮਾ। ਕਹਿੰਦਾ ਹੈ ਮਾਤਾ ਜੀ ! ਮੈਂ ਬੜਾ ਵੱਡਾ ਗਿਆਨਵਾਨ ਹਾਂ। ਬ੍ਰਹਮਾ ਕਹਿਣ ਲੱਗਾ, ਮਾਤਾ ਜੀ ! ਮੈਂ ਬੁੱਧੀ ਜੀਵ ਹਾਂ। ਮਾਤਾ ਜੀ ਕਹਿਣ ਲੱਗੇ, ਬਹੁਤ ਧੰਨਵਾਦ। ਫਿਰ ਆ ਗਏ ਸ਼ਿਵ ਜੀ ਮਹਾਰਾਜ। ਮਾਤਾ ਜੀ ! ਪਹਿਚਾਣਿਆ ਜੇ, ਮੇਰੇ ਕੋਲ ਅੱਗ ਦੇ ਗ਼ੱਫੇ ਵਾਧੂ ਹਨ। ਮਾਤਾ ਨੇ ਪੰਗਤੀਆਂ ਪੜ੍ਹੀਆਂ :

*ਇੰਦ੍ਰਪੁਰੀ ਮਹਿ ਸਰਪਰ ਮਰਣਾ॥ ਬ੍ਰਹਮਪੁਰੀ ਨਿਹਚਲੁ ਨਹੀ ਰਹਣਾ॥*
*ਸਿਵ ਪੁਰੀ ਕਾ ਹੋਇਗਾ ਕਾਲਾ॥ ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ॥ ੨॥*

(ਅੰਗ ੨੩੭)

ਸਾਰੇ ਮਰ ਜਾਣਗੇ। ਗੁਰਮੁਖੋ ! ਅਸੀਂ ਵੱਡਭਾਗੇ ਹਾਂ। ਸਾਡਾ ਉਸ ਇਕ ਨਾਲ ਵਾਹ ਪਿਆ ਹੈ ਜਿਸ ਦੇ ਦਰਵਾਜ਼ੇ ਬੰਦ ਨਹੀਂ ਹੁੰਦੇ। ਜਿਸ ਨੇ ਘਰ ਬਣਾਇਆ। ਪ੍ਰਮਾਤਮਾ ਇਕ ਹੈ। ਪ੍ਰਕਾਸ਼ ਰੂਪ ਹੈ। ਦਵੈਤ ਤੋਂ ਰਹਿਤ ਹੈ। ਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ।

*ਜੋ ਹਰਿ ਸੇਵਹਿ ਸੰਤ ਭਗਤ*

ਇਸ ਪੰਗਤੀ ਦੇ ਵਿਚ ਗੁਰਦੇਵ ਨੇ ਸੰਤਾਂ ਭਗਤਾਂ ਦੀ ਵਿਆਖਿਆ ਕੀਤੀ ਹੈ ਕਿ ਸੰਤ ਕੌਣ ਹੈ ? ਭਗਤ ਕੌਣ ਹੈ ? ਭਗਤ ਦੀ ਵਿਆਖਿਆ ਭਾਈ ਗੁਰਦਾਸ ਜੀ ਨੇ ਬੜੀ ਸੁੰਦਰ ਕੀਤੀ ਹੈ। ਗੁਰਮੁਖੋ ! ਜਦੋਂ ਤੁਹਾਨੂੰ ਕਿਸੇ ਸ਼ਬਦ ਦੀ ਸਮਝ ਨਾ ਪਵੇ ਤਾਂ ਉਦੋਂ ਭਾਈ ਗੁਰਦਾਸ ਜੀ ਦੀਆਂ ਵਾਰਾਂ ਪੜ੍ਹ ਲਿਆ ਕਰੋ। ਤੁਹਾਨੂੰ ਆਪਣੇ ਸਵਾਲ ਦਾ ਜਵਾਬ ਮਿਲ ਜਾਏਗਾ। ਜਦੋਂ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਹੋਣ ਲੱਗੀ, ਭਗਤਾਂ ਦੀ ਬਾਣੀ ਨੂੰ ਵਾਚਣ ਲੱਗੇ ਤਾਂ ਗੁਰੂ ਪੰਚਮ ਪਾਤਿਸ਼ਾਹ ਹੱਸ ਕੇ ਕਹਿਣ ਲੱਗੇ, ਭਾਈ ਜੀ ! ਮੈਂ ਤੁਹਾਨੂੰ ਇਕ ਗੱਲ ਪੁੱਛਾਂ ? ਕਹਿੰਦੇ ਹਨ, ਮਹਾਰਾਜ ਪੁੱਛ ਲਉ, ਪਰ ਪਤਾ ਨਹੀਂ ਮੇਰਾ ਜਵਾਬ ਠੀਕ ਹੋਵੇ ਜਾਂ ਨਾ ਹੋਵੇ, ਕਿਉਂਕਿ ਮੈਂ ਸਵਾਲ ਵਿਚ ਪਾਸ ਨਹੀਂ ਹੋ ਸਕਦਾ। ਹੁਕਮ ਕਰੋ। ਗੁਰਦੇਵ ਕਹਿਣ ਲੱਗੇ, ਭਾਈ ਸਾਹਿਬ ! ਤੁਸੀਂ ਇਹ ਦੱਸੋ ਕਿ ਤੁਹਾਨੂੰ ਕਿਵੇਂ ਪਤਾ ਲੱਗਦਾ ਹੈ ਕਿ ਇਹ ਗੁਰੂ ਦੀ ਬਾਣੀ ਹੈ ? ਕਿਉਂਕਿ ਅੱਜ ਬੜਿਆਂ ਨੇ ਆਪਣੀ ਬਾਣੀ ਬਣਾਈ ਹੈ। ਬਾਣੀ ਉਹ ਹੈ, ਜਿਸ ਦੇ ਵਿਚ ਕੋਈ ਅਧਿਆਤਮਕ ਤੱਤ ਉਜਾਗਰ ਕੀਤਾ ਹੋਵੇ। ਬਾਣੀ ਉਹ ਹੈ, ਜਿਹੜੀ ਮਨੁੱਖ ਦੀ ਸੋਚ ਤੋਂ ਬਹੁਤ ਉੱਪਰ ਹੋਵੇ। ਬਾਣੀ ਬਹੁਤ ਡੂੰਘੀ ਹੈ। ਮਨੁੱਖ ਦੀ ਕੀ ਤਾਕਤ ਹੈ ਕਿ ਇਸ ਦਾ ਅੰਤ ਪਾ ਜਾਏ। ਗੁਰੂ ਕ੍ਰਿਪਾ ਕਰੇ, ਇਕ ਦੀ ਸਮਝ ਪੈ ਜਾਏ। ਭਾਈ ਸਾਹਿਬ ਨੇ ਬਹੁਤ ਸਪੱਸ਼ਟ ਸਾਦਾ ਸਿਧਾਂਤ ਦਿੱਤਾ ਹੈ। ਉਹ ਕਹਿੰਦੇ ਹਨ, ਬਾਹਰ ਬੰਦੇ ਬੈਠੇ ਹਨ ਬੈਠਕ ਵਿਚ, ਉਥੇ ਚਾਰ ਬੰਦੇ ਗੱਲਾਂ ਕਰਦੇ ਹੋਣ ਤੇ ਬੀਬੀ ਅੰਦਰ ਹੋਵੇ ਤਾਂ ਉਹ ਚਾਰ ਬੰਦਿਆਂ ਵਿਚੋਂ ਆਪਣੇ ਪਤੀ ਦੀ ਆਵਾਜ਼ ਪਹਿਚਾਣ ਲੈਂਦੀ ਹੈ ਕਿ ਇਹ ਮੇਰਾ ਪਤੀ ਹੈ। ਇਸੇ ਤਰ੍ਹਾਂ ਜਿਹੜੇ ਗੁਰੂ ਦੇ ਸਿੱਖ ਹਨ, ਉਹਨਾਂ ਦੀ ਬੁੱਧੀ ਝੱਟ ਨਿਰਣਾ ਕਰ ਲੈਂਦੀ ਹੈ ਕਿ ਇਹ ਮੇਰੇ ਗੁਰੂ ਦੀ ਬਾਣੀ ਹੈ। ਗੁਰੂ ਦੇ ਸਿੱਖ ਉਸ ਗੁਰੂ ਦੀ ਬਾਣੀ ਤੋਂ ਬਿਨਾਂ ਹੋਰ ਕੱਚੀਆਂ ਬਾਣੀਆਂ ਵਿਚ ਉਲਝਦੇ ਨਹੀਂ। ਇਹ ਵੱਖਰੀ ਗੱਲ ਹੈ ਕਿ ਅਸੀਂ ਦਿਮਾਗ਼ ਤੋਂ ਇਹ ਕੰਮ ਨਹੀਂ ਲੈਂਦੇ।

ਗੁਰੂ ਦੇ ਸਿੱਖੋ ! ਯਾਦ ਰੱਖੋ ਸੱਤਵੇਂ ਪਾਤਿਸ਼ਾਹ ਦੇ ਬੇਟੇ ਨੇ 'ਮਿਟੀ ਮੁਸਲਮਾਨ ਕੀ' ਦੀ ਥਾਂ 'ਤੇ 'ਮਿਟੀ ਬੇਈਮਾਨ ਕੀ' ਕਿਹਾ ਤਾਂ ਮੇਰੇ ਮਾਲਕ ਨੇ ਪੁੱਤਰ ਨੂੰ ਫਿਰ ਮੱਥੇ ਨਹੀਂ ਲਾਇਆ। ਜੇ ਗੁਰੂ ਪੁੱਤਰ ਨੂੰ ਮੁਆਫ ਨਹੀਂ ਕਰਦਾ ਤਾਂ ਅਸੀਂ ਆਪਣੀ ਮਰਜ਼ੀ ਦੇ ਮੁਤਾਬਿਕ ਆਪਣੀ

ਬਾਣੀ ਬਣਾਈ ਹੈ ਤਾਂ ਭਲਾ ਗੁਰੂ ਸਾਨੂੰ ਕਿਵੇਂ ਪ੍ਰਵਾਨ ਕਰੇਗਾ। ਗੁਰੂ ਦੇ ਸਿੱਖਾ ! ਸਾਡਾ ਜੀਵਨ ਗੁਰਬਾਣੀ ਹੈ। ਜਿੰਨਾ ਚਿਰ ਤੂੰ ਮੈਨੂੰ ਪ੍ਰਾਣ ਬਖ਼ਸ਼ੇਂਗਾ, ਮੈਂ ਉਪਰਾਲਾ ਕਰਾਂਗਾ ਕਿ ਤੇਰੀ ਬਾਣੀ ਨਾਲ ਜੁੜਿਆ ਰਹਾਂ। ਮੇਰੇ ਪਾਤਿਸ਼ਾਹ ਕਹਿੰਦੇ ਹਨ :

*ਜੋ ਹਰਿ ਸੇਵੇ ਸੰਤ ਭਗਤ*

ਜਿਹੜਾ ਹਰੀ ਦੀ ਸੇਵਾ ਕਰਦਾ ਹੈ, ਉਹੋ ਸੰਤ ਹੈ, ਉਹੋ ਭਗਤ ਹੈ। ਭਾਈ ਗੁਰਦਾਸ ਜੀ ਨੇ ਸਾਨੂੰ ਭਗਤ ਦੀ ਬਹੁਤ ਵੱਡੀ ਉਦਾਹਰਨ ਦਿੱਤੀ ਹੈ। ਉਹ ਕੀ ਹੈ ? ਭਾਈ ਜੀ ਕਹਿੰਦੇ ਹਨ :

*ਭਗਤੁ ਵਡਾ ਰਾਜਾ ਜਨਕੁ ਹੈ*

ਗੁਰਮੁਖੋ ! ਭਗਤਾਂ ਵਿਚੋਂ ਬਹੁਤ ਵੱਡਾ ਭਗਤ ਹੋਇਆ ਹੈ ਰਾਜਾ ਜਨਕ। ਭਾਈ ਜੀ ! ਉਹੋ ਗੱਲ ਕੀਤੀ, ਤੁਸੀਂ ਕਮਲਿਆਂ ਦੇ ਯਾਰ ਬਣ ਗਏ। ਫੱਟ ਰਾਜੇ ਨੂੰ ਭਗਤ ਬਣਾ ਦਿੱਤਾ। ਤੁਹਾਨੂੰ ਹੋਰ ਕੋਈ ਭਗਤ ਨਾ ਦਿੱਸਿਆ। ਭਾਈ ਗੁਰਦਾਸ ਜੀ ਕਹਿੰਦੇ ਹਨ, ਗੁਰਮੁਖਾ ! ਤੂੰ ਕਾਹਲਾ ਕਿਉਂ ਪੈਂਦਾ ਹੈਂ। ਜਿਸ ਦੇ ਅੰਦਰ ਸਬਰ ਹੈ, ਉਹ ਕਦੀ ਬੀਮਾਰ ਨਹੀਂ ਹੋਵੇਗਾ। ਜਿਸ ਦੇ ਅੰਦਰ ਸਬਰ ਨਹੀਂ, ਉਹ ਬੀਮਾਰ ਹੀ ਬੀਮਾਰ ਹੈ। ਬੰਦਾ ਕਹਿੰਦਾ ਹੈ, ਭਾਈ ਜੀ ! ਕਦੀ ਰਾਜੇ ਵੀ ਭਗਤ ਹੋਏ ਹਨ ? ਭਾਈ ਜੀ ਕਹਿਣ ਲੱਗੇ, ਮੇਰੀ ਗੱਲ ਤਾਂ ਮੁੱਕਣ ਦੇ। ਉਹ ਕਹਿੰਦੇ ਹਨ :

*ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ।*

(ਵਾਰ ੧੦, ਪਉੜੀ ੫)

ਉਸ ਨੂੰ ਵੱਡਾ ਭਗਤ ਤਾਂ ਕਿਹਾ ਹੈ ਕਿਉਂਕਿ ਉਹ ਗੁਰੂ ਦੇ ਸੰਪਰਕ ਵਿਚ ਆਇਆ। ਉਸ ਦਾ ਮੂੰਹ ਗੁਰੂ ਵਾਲੇ ਪਾਸੇ ਰਿਹਾ। ਗੁਰਮੁਖ ਉਹ ਹਨ ਜਿਨ੍ਹਾਂ ਦੇ ਘਰ ਸਿਧ ਗੋਸ਼ਟ ਦਾ ਗੁਟਕਾ ਪਿਆ ਹੈ। ਗੁਰਮੁਖ ਉਹ ਹੈ, ਜਿਸ ਦੇ ਘਰ ਆਸਾ ਦੀ ਵਾਰ ਦੀ ਪੋਥੀ ਪਈ ਹੈ। ਗੁਰਮੁਖ ਉਹ ਹਨ, ਜਿਨ੍ਹਾਂ ਦੇ ਬੱਚੇ ਅੰਮ੍ਰਿਤ ਵੇਲੇ ਉੱਠ ਕੇ ਆਸਾ ਦੀ ਵਾਰ ਦਾ ਕੀਰਤਨ ਕਰਦੇ ਹਨ। ਅਸੀਂ ਤਾਂ ਸਰਟੀਫਿਕੇਟ ਵੰਡੀ ਜਾਂਦੇ ਹਾਂ। ਗੁਰਮੁਖ ਉਹ ਹੈ ਜਿਸ ਦਾ ਮੂੰਹ ਕੇਵਲ ਗੁਰੂ ਵਾਲੇ ਪਾਸੇ ਹੋਵੇ।

ਇਹ ਭਗਤ ਕਿਉਂ ਬਣਿਆ ? ਮਾਇਆ ਬੜੀ ਹੈ, ਪਰ ਆਪਣੀ ਮਾਇਆ ਨੂੰ ਆਪਣੀ ਮਾਇਆ ਨਹੀਂ ਜਾਣਦਾ। ਪ੍ਰਮਾਤਮਾ ਨੂੰ ਆਪਣੀ ਮਾਇਆ ਜਾਣਦਾ ਹੈ। ਪ੍ਰਮਾਤਮਾ ਦੀ ਮਾਇਆ ਜਾਣ ਕੇ ਗੁਰੂ ਵਰਤਦਾ ਹੈ। ਇਸ ਕਰ ਕੇ ਉਸ ਨੂੰ ਵੱਡਾ ਭਗਤ ਕਿਹਾ ਜਾਂਦਾ ਹੈ। ਮੇਰੇ ਗੁਰੂ ਜੀ ਕਹਿੰਦੇ ਹਨ, ਭਗਤ ਉਹ ਹੈ ਜਿਹੜਾ ਪ੍ਰਮਾਤਮਾ ਦੇ ਭੈਅ ਵਿਚ ਹੈ। ਸੰਤ ਉਹ ਹੈ, ਜਿਸ ਨੇ ਸੱਚ ਨੂੰ ਪਹਿਚਾਣ ਲਿਆ ਹੈ, ਭਾਵੇਂ ਉਹ ਮੁਸਲਮਾਨ ਹੈ, ਭਾਵੇਂ ਉਹ ਹਿੰਦੂ ਹੈ, ਭਾਵੇਂ ਉਹ ਈਸਾਈ ਹੈ।

*ਤਿਨ ਕੇ ਸਭਿ ਪਾਪ ਨਿਵਾਰੀ॥*

ਜਿਹੜੇ ਸੰਤ ਹਨ, ਜਿਹੜੇ ਭਗਤ ਹਨ, ਉਹਨਾਂ ਦੇ ਪਾਪਾਂ ਨੂੰ ਨਵਿਰਤ ਕਰ ਦਿੰਦਾ ਹੈ।

*ਹਮ ਊਪਰਿ ਕਿਰਪਾ ਕਰਿ ਸੁਆਮੀ*

ਮਾਲਕਾ ! ਸਾਡੇ ਉੱਤੇ ਵੀ ਕ੍ਰਿਪਾ ਕਰੀਂ।

*ਰਖੁ ਸੰਗਤਿ ਤੁਮ ਜੁ ਪਿਆਰੀ॥ ੧॥*

ਜਿਹੜੀ ਸੰਗਤ ਨੂੰ ਤੂੰ ਪਿਆਰ ਕਰਦਾ ਹੈਂ, ਮੈਂ ਵੀ ਉਸ ਸੰਗਤ ਵਿਚ ਜਾਣਾ ਚਾਹੁੰਦਾ ਹਾਂ।

*ਹਰਿ ਗੁਣ ਕਹਿ ਨ ਸਕਉ ਬਨਵਾਰੀ॥*

ਜਿਹੜਾ ਸੰਸਾਰ ਦਾ ਮਾਲਕ ਹੈ, ਉਸ ਪ੍ਰਮਾਤਮਾ ਦੇ ਗੁਣ ਮੈਂ ਕਹਿ ਨਹੀਂ ਸਕਦਾ।

*ਹਮ ਪਾਪੀ ਪਾਥਰ ਨੀਰਿ ਡੁਬਤ*

ਮੈਂ ਪਾਪਾਂ ਕਰ ਕੇ ਭਾਰਾ ਹੋ ਗਿਆ ਹਾਂ। ਇਸ ਕਰ ਕੇ ਮੈਂ ਪੱਥਰ ਵਰਗਾ ਹਾਂ ਅਤੇ ਮੈਂ ਵਿਕਾਰਾਂ ਰੂਪੀ ਪਾਣੀ ਵਿਚ ਡੁੱਬਦਾ ਜਾ ਰਿਹਾ ਹਾਂ।

*ਕਰਿ ਕਿਰਪਾ ਪਾਖਣ ਹਮ ਤਾਰੀ॥ ਰਹਾਉ॥*

ਵਿਸਰਾਮ ਦੇ ਕੇ ਮੇਹਰ ਕਰਦੇ ਹਨ ਕਿ ਮੇਰੇ ਉੱਤੇ ਕ੍ਰਿਪਾ ਕਰ, ਮੇਰੇ ਵਰਗੇ ਪੱਥਰ ਨੂੰ ਤਾਰ ਦਿਉ ਜੀ।

*ਜਨਮ ਜਨਮ ਕੇ ਲਾਗੇ ਬਿਖੁ ਮੋਰਚਾ*

ਜਨਮਾਂ ਜਨਮਾਂਤਰਾਂ ਦਾ ਮੈਨੂੰ ਵਿਕਾਰਾਂ ਦਾ ਰੋਗ ਲੱਗਾ ਹੈ।

*ਲਗਿ ਸੰਗਤਿ ਸਾਧ ਸਵਾਰੀ॥*

ਸਾਧ ਸੰਗਤ ਕੋਲ ਜਾਣ ਕਰ ਕੇ ਮੇਰਾ ਜੀਵਨ ਸਵਰ ਗਿਆ।

*ਜਿਉ ਕੰਚਨੁ ਬੈਸੰਤਰਿ ਤਾਇਓ*

ਜਿਵੇਂ ਸੋਨੇ ਨੂੰ ਅੱਗ ਵਿਚ ਗਰਮ ਕੀਤਾ ਜਾਂਦਾ ਹੈ।

*ਮਲੁ ਕਾਟੀ ਕਟਿਤ ਉਤਾਰੀ॥ ੨॥*

ਸੁਨਿਆਰ ਵੀਰ ਉਸ ਦੀ ਮੈਲ ਨੂੰ ਸਾਫ਼ ਕਰ ਦਿੰਦਾ ਹੈ।

*ਹਰਿ ਹਰਿ ਜਪਨੁ ਜਪਉ ਦਿਨ ਰਾਤੀ*

ਹੇ ਪਿਆਰਿਉ ! ਦੁੱਖਾਂ ਨੂੰ ਦੂਰ ਕਰਨ ਵਾਲੇ ਦਾ ਦਿਨੇ ਰਾਤ ਜਾਪ ਕਰਿਆ ਕਰੋ।

*ਜਪਿ ਹਰਿ ਹਰਿ ਹਰਿ ਉਰਿ ਧਾਰੀ॥*

ਕੇਵਲ ਉਸ ਨੂੰ ਸੁਣਿਆ ਹੀ ਨਾ ਕਰੋ, ਉਸ ਨੂੰ ਆਪਣੇ ਹਿਰਦੇ ਅੰਦਰ ਗ੍ਰਹਿਣ ਵੀ ਕਰੋ।

*ਹਰਿ ਹਰਿ ਹਰਿ ਅਉਖਧੁ ਜਗਿ ਪੂਰਾ*

ਉਸ ਪ੍ਰਮਾਤਮਾ ਦਾ ਨਾਮ ਦਵਾਈ ਵਰਗਾ ਹੈ।

*ਜਪਿ ਹਰਿ ਹਰਿ ਹਉਮੈ ਮਾਰੀ॥ ੩॥*

ਜਿਨ੍ਹਾਂ ਨੇ ਮਨ ਕਰ ਕੇ, ਸਰੀਰ ਕਰ ਕੇ, ਬਚਨ ਕਰ ਕੇ ਉਸ ਨੂੰ ਜੱਪਿਆ ਹੈ, ਉਹਨਾਂ ਦੀ 'ਮੈਂ' ਮਰ ਗਈ।

*ਹਰਿ ਹਰਿ ਅਗਮ ਅਗਾਧਿ ਬੋਧਿ*

ਉਹ ਪਰੀਪੂਰਨ ਪ੍ਰਮਾਤਮਾ ਦੁੱਖਾਂ ਦਾ ਹਾਰਕ ਸਾਡੇ ਮਨ ਦੀ ਪਹੁੰਚ ਨਹੀਂ ਕਿ ਉਸ ਨੂੰ ਸਮਝ ਸਕੀਏ। ਕੋਈ ਮਨੁੱਖ ਕਹੇ ਕਿ ਮੈਂ ਉਸ ਦਾ ਗਿਆਨ ਪਾਉਣਾ ਹੈ, ਉਸ ਦਾ ਅੰਤ ਜਾਣਨਾ ਹੈ ਤਾਂ ਮੇਰੇ ਪਾਤਿਸ਼ਾਹ ਕਹਿੰਦੇ ਹਨ, ਗੁਰਮੁਖਾ ! ਜਿਹੜਾ ਉਸ ਦਾ ਬੋਧ ਹੈ, ਉਹ ਅਗਾਧ ਹੈ। ਤੈਨੂੰ ਉਸ ਦੀ ਸਮਝ ਨਹੀਂ ਪੈਣੀ।

*ਅਪਰੰਪਰ ਪੁਰਖ ਅਪਾਰੀ॥*

ਉਹ ਪਾਰਾਵਾਰ ਤੋਂ ਰਹਿਤ ਹੈ, ਉਸ ਦਾ ਅੰਤ ਨਹੀਂ।

*ਜਨ ਕਉ ਕ੍ਰਿਪਾ ਕਰਹੁ ਜਗ ਜੀਵਨ*

ਹੇ ਜਗਤ ਨੂੰ ਜੀਵਨ ਦੇਣ ਵਾਲੇ ਮਾਲਕਾ ! ਅਸੀਂ ਵੀ ਤੇਰੇ ਦਾਸ ਹਾਂ। ਜਿਹੜੇ ਤੇਰੇ ਦਾਸ ਹਨ, ਉਹਨਾਂ ਉੱਤੇ ਤੂੰ ਕ੍ਰਿਪਾ ਕਰਦਾ ਆਇਆ ਹੈਂ। ਅਸੀਂ ਵੀ ਤੇਰੇ ਦਾਸ ਹਾਂ, ਸਾਡੇ ਉੱਤੇ ਵੀ ਕ੍ਰਿਪਾ ਕਰ।

*ਜਨ ਨਾਨਕ ਪੈਜ ਸਵਾਰੀ॥*

ਜਿਹੜੇ ਤੇਰੇ ਦਾਸ ਬਣੇ, ਤੂੰ ਉਹਨਾਂ ਦੀ ਪੱਤ ਰੱਖੀ। ਅਸੀਂ ਵੀ ਤੇਰੇ ਦਾਸ ਹਾਂ, ਸਾਡੀ ਇਥੇ ਤੇ ਉਥੇ ਪੱਤ ਰੱਖੀਂ। ਸਤਿਗੁਰੂ ਪਾਤਿਸ਼ਾਹ ਸਾਡੇ ਸਾਰਿਆਂ ਉੱਤੇ ਰਹਿਮਤਾਂ ਕਰਨ। ਜਿਹੜਾ ਸਾਡੇ ਉੱਤੇ ਪਾਪਾਂ ਤੇ ਵਿਕਾਰਾਂ ਦਾ ਜ਼ੰਗਾਲ ਲੱਗਾ ਹੈ, ਹਜ਼ੂਰ ਆਪਣੀ ਕ੍ਰਿਪਾ ਨਾਲ ਕੱਟਣ। ਸਤਿਗੁਰ ਪਾਤਿਸ਼ਾਹ ਰਹਿਮਤਾਂ ਕਰਨ। ਗੁਰੂ, ਗੁਰੂ ਸੰਗਤਾਂ ਦਾ ਧੰਨਵਾਦ। ਭੁੱਲਾਂ ਚੁੱਕਾਂ ਦੀ ਮਾਫ਼ੀ।

*ਹਰਿ ਹਰਿ ਅਗਮ ਅਗਾਧਿ ਬੋਧਿ ਅਪਰੰਪਰ ਪੁਰਖ ਅਪਾਰੀ॥*

*ਜਨ ਕਉ ਕ੍ਰਿਪਾ ਕਰਹੁ ਜਗ ਜੀਵਨ ਜਨ ਨਾਨਕ ਪੈਜ ਸਵਾਰੀ॥*

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਸਿਰੁ ਧਰਿ ਤਲੀ ਗਲੀ ਮੇਰੀ ਆਉ

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਚਵਰ ਛੱਤਰ ਤਖ਼ਤ ਦੇ ਮਾਲਕ, ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਦੇ ਅੰਦਰ ਅੱਜ ਉਸ ਮਹਾਨ ਪਵਿੱਤਰ ਅਸਥਾਨ 'ਤੇ ਤੁਸੀਂ ਬਿਰਾਜਮਾਨ ਹੋ, ਜਿਥੋਂ ਹਜ਼ੂਰ ਨੇ ਆਪਣੇ ਲਖ਼ਤੇ-ਜਿਗਰ ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ, ਆਪਣੇ ਪੰਜ ਪਿਆਰਿਆਂ ਵਿਚੋਂ ਤਿੰਨ ਪਿਆਰੇ, ਅਤਿ ਦੇ ਦਿਲੋਂ ਸਨੇਹ ਵਾਲੇ ਸਿੱਖ ਰਣ ਤੱਤੇ ਵਿਚ ਜੂਝਣ ਲਈ ਆਪ ਤੋਰੇ। ਖ਼ੁਸ਼ੀ-ਖ਼ੁਸ਼ੀ ਨਾਲ ਉਹ ਤੁਰੇ, ਪੁਰਜਾ-ਪੁਰਜਾ ਕਟਿ ਮਰੈ, ਪਰ ਆਪਣੇ ਸਤਿਗੁਰੂ ਦੀ ਦਿੱਤੀ ਹੋਈ ਦਾਤ, ਸਵਾਸਾਂ ਦੇ ਨਾਲ ਸਿੱਖੀ ਨੂੰ ਨਿਭਾਅ ਗਏ। ਅੱਜ ਉਹ ਗੜ੍ਹੀ ਹੈ। ਦੀਵਾਨ ਹਾਲ ਥੱਲੇ ਵੀ ਹੈ, ਪਰ ਮਨ ਦੀ ਭਾਵਨਾ ਸੀ :

*ਹਮ ਕੂਕਰ ਤੇਰੇ ਦਰਬਾਰਿ॥ ਭਉਕਹਿ ਆਗੈ ਬਦਨੁ ਪਸਾਰਿ॥*

(ਅੰਗ ੯੬੯)

ਸਮਰੱਥ ਸਤਿਗੁਰੂ ਦਾ ਉਹ ਪਾਵਨ ਪਵਿੱਤਰ ਅਸਥਾਨ, ਸੱਜੇ ਹੱਥ ਉਹ ਗੜ੍ਹੀ ਹੈ ਜਿਥੇ ਹਜ਼ੂਰ ਨੇ ਸ਼ਹਾਦਤ ਤੋਂ ਪਹਿਲਾਂ ਇਕ ਰਾਤ ਆਪਣੇ ਪੁੱਤਰਾਂ, ਆਪਣੇ ਪਿਆਰੇ ਸਿੱਖਾਂ ਨਾਲ ਬਤੀਤ ਕੀਤੀ ਤੇ ਦੂਸਰੇ ਦਿਨ ਇਸੇ ਹੀ ਅਸਥਾਨ 'ਤੇ ਚੋਜੀ ਪ੍ਰੀਤਮ ਆਪਣੇ ਨੇਤਰਾਂ ਨਾਲ ਸਭ ਕੁਝ ਦੇਖਦੇ ਰਹੇ, ਤੀਰਾਂ ਨਾਲ ਦੁਸ਼ਮਣਾਂ ਦਾ ਮੁਕਾਬਲਾ ਕਰਦੇ ਰਹੇ। ਨੇਤਰਾਂ ਦੇ ਸਾਹਮਣੇ ਪਿਆਰੇ ਸਿੱਖ ਤੇ ਦੋਨੋਂ ਸਾਹਿਬਜ਼ਾਦਿਆਂ ਦੇ ਤਨ ਦੇ ਟੁੱਕੜੇ-ਟੁੱਕੜੇ ਹੋ ਗਏ, ਪਰ ਦਸਮੇਸ਼ ਪਿਤਾ ਸਤਿਗੁਰੂ ਬਾਪੂ ਜੀ ਨੇ ਇਸ ਗੜ੍ਹੀ ਵਿਚ ਪੁੱਤਰਾਂ ਦੀ ਲਾਸ਼ ਦੇਖ ਕੇ ਇਕੋ ਗੱਲ ਕਹੀ—ਹੇ ਮਾਲਕ ! ਤੇਰੀ ਅਮਾਨਤ ਸੀ ਮੇਰੇ ਕੋਲ ਜਿਹੜੀ ਅੱਜ ਅਦਾਅ ਹੋ ਗਈ। ਫਿਰ ਸਤਿਗੁਰੂ ਮਹਾਰਾਜ ਜੀ ਬਚਨ ਕਰਦੇ ਹਨ :

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*

*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥*

(ਅੰਗ ੧੪੧੨)

ਦੂਸਰਾ ਬਚਨ ਨਾਲ ਹੀ ਪੜ੍ਹਿਆ :

*ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ॥*

(ਅੰਗ ੧੧੧੪)

ਹੇ ਭਾਈ ! ਜੇ ਤੇਰੇ ਅੰਦਰ ਆਤਮਿਕ ਪ੍ਰੇਮ ਖੇਲਣ ਦੀ ਜਗਿਆਸਾ ਹੈ, ਪ੍ਰੇਮ ਖੇਲਣ ਦੀ ਤਾਂਘ ਹੈ ਤਾਂ ਇਸ ਪ੍ਰੇਮ ਦੀ ਖੇਡ ਨੂੰ ਉਹੀ ਖੇਲ ਸਕਦਾ ਹੈ ਜਿਹੜਾ ਆਪਣਾ ਸਿਰ ਤਲੀ 'ਤੇ ਰੱਖ ਕੇ ਮੇਰੀ ਗਲੀ ਵਿਚ ਆਵੇ। ਇਸ ਗਲੀ ਦੇ ਵਿਚ ਪੈਰ ਰੱਖਦਿਆਂ, ਆਪਣਾ ਸਿਰ ਤਾਂ ਦੇ ਦੇਵੇ, ਪਰ ਗਿਣਤੀ ਮਿਣਤੀ ਵਿਚ ਨਾ ਪਵੇ ਕਿ ਅਸੀਂ ਥੋੜੇ ਹਾਂ, ਉਹ ਬਹੁਤ ਜ਼ਿਆਦਾ ਹਨ। ਬਸ, ਸਿਰ ਆਪਣਾ ਭੇਟ ਕਰ ਦੇਵੇ। ਭਾਵੇਂ ਦੱਸ ਲੱਖ ਦਾ ਟਿੱਡੀ ਦਲ ਹੋਵੇ, ਸਿੱਖ ਕਿਸੇ ਦੀ ਵੀ ਪ੍ਰਵਾਹ ਨਾ ਕਰੇ। ਪਿਆਰ ਵਾਲੇ ਸਿਰ ਭੇਟ ਕਰਦੇ ਹਨ, ਉਹ ਸਿਰ ਗੁਰੂ ਚਰਨਾਂ ਦੇ ਵਿਚ ਟਿਕਾਅ ਦੇਂਦੇ ਹਨ।

ਸਭ ਤੋਂ ਪਹਿਲਾਂ ਜ਼ਿਕਰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਭਗਤ ਕਬੀਰ ਸਾਹਿਬ ਜੀ ਦੀ ਅੰਮ੍ਰਿਤ ਰਚਨਾ ਵਿਚੋਂ ਹੈ। ਉਹ ਕਹਿੰਦੇ ਹਨ, ਬੱਚੇ ਖੇਡ ਖੇਡਦੇ ਹਨ, ਨੌਜਵਾਨ ਖੇਡ ਖੇਡਦੇ ਹਨ, ਕੋਈ ਖਿਦੋ ਬਣਾ ਲੈਂਦਾ ਹੈ ਤੇ ਉਹਨੂੰ ਧਾਗੇ ਨਾਲ ਉਪਰੋਂ ਚੰਗੀ ਤਰ੍ਹਾਂ ਸੀਅ ਲੈਂਦਾ ਹੈ। ਕੋਈ ਗੇਂਦ ਲੈ ਕੇ ਮੈਦਾਨ ਵਿਚ ਆਉਂਦਾ ਹੈ। ਉਹ ਖੁੰਡੀ ਦੇ ਨਾਲ ਗੇਂਦ ਖੇਡਦੇ ਹਨ। ਤੇ ਹਜ਼ੂਰ ਨੇ ਕਿਹਾ, ਦੇਖ, ਇਹ ਬਾਹਰ ਦੇ ਮੈਦਾਨ ਹਨ, ਇਥੇ ਕੋਈ ਕੱਪੜਿਆਂ ਦੀ ਗੇਂਦ ਬਣਾਉਂਦਾ ਹੈ, ਕੋਈ ਰੱਬੜ ਦੀ ਗੇਂਦ ਬਣਾਉਂਦਾ ਹੈ, ਕੋਈ ਚਮੜੇ ਦੀ ਗੇਂਦ ਬਣਾਉਂਦਾ ਹੈ। ਜੇ ਤੂੰ ਪਿਆਰੇ ਨੂੰ ਰੀਝਾਣਾ ਚਾਹੁੰਦਾ ਹੈਂ, ਪਿਆਰੇ ਦੇ ਘਰ ਵਿਚ ਖੇਡ ਖੇਡਣੀ ਹੈ ਤਾਂ ਆਪਣੇ ਸਿਰ ਨੂੰ ਗੇਂਦ ਬਣਾ ਕੇ ਆਪਣੇ ਮਾਲਕ ਦੇ ਚਰਨਾਂ ਵਿਚ ਰੱਖ ਦੇ। ਉਹਦੀ ਮਰਜ਼ੀ ਹੈ, ਜਿਹੜੇ ਪਾਸੇ ਮਰਜ਼ੀ ਉਹ ਠੋਕਰ ਮਾਰ ਦੇਵੇ। ਬਸ, ਤੇਰਾ ਕੰਮ ਹੈ, ਕੇਵਲ ਸਿਰ ਨੂੰ ਮਾਲਕ ਦੇ ਚਰਨਾਂ ਵਿਚ ਭੇਟ ਕਰਨਾ। ਦੂਸਰਾ ਬਚਨ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਦੇ ਵਿਚੋਂ ਹੈ :

*ਨਾਨਕ ਸੇਵਕੁ ਸੋਈ ਆਖੀਐ*

ਅਸਲ ਵਿਚ ਗੁਰੂ ਨੂੰ ਪਿਆਰ ਕਰਨ ਵਾਲਾ ਸੇਵਕ ਉਹ ਹੈ :

*ਜੋ ਸਿਰ ਧਰੇ ਉਤਾਰ॥*

ਜਿਹੜਾ ਆਪਣਾ ਸਿਰ ਲਾਹ ਕੇ ਗੁਰੂ ਦੇ ਚਰਨਾਂ ਵਿਚ ਭੇਟ ਕਰ ਦੇਵੇ।

*ਸਤਿਗੁਰ ਕਾ ਭਾਣਾ ਮੰਨਿ ਲਏ ਸਬਦ ਰਖੇ ਉਰਧਾਰ॥*

(ਅੰਗ ੧੨੪੭)

ਸਿਰ ਭੇਟ ਕਰ ਦੇਵੇ। ਧੰਨ ਗੁਰੂ ਨਾਨਕ ਸਾਹਿਬ ਜੀ ਦੇ ਅੰਮ੍ਰਿਤ ਬਚਨ ਹਨ। ਜਿਨ੍ਹਾਂ ਨੇ ਇਥੇ ਸ਼ਹਾਦਤ ਦਾ ਜਾਮ ਪੀਤਾ, ਉਹ ਪ੍ਰੇਮੀ ਹਨ। ਉਹ ਪਿਆਰੇ ਤੋਂ ਫ਼ਿਦਾਅ ਹੋਣ ਵਾਲੇ

ਹਨ। ਤੇ ਜਿਹੜੇ ਪ੍ਰੇਮੀ ਆਪਣੇ ਪਿਆਰੇ ਨੂੰ ਰੀਝਾਉਣਾ ਚਾਹੁੰਦੇ ਹਨ, ਉਹ ਆਪਣੇ ਸਰੀਰ ਦੀ ਕਦੀ ਪ੍ਰਵਾਹ ਨਹੀਂ ਕਰਦੇ। ਧੰਨ ਗੁਰੂ ਨਾਨਕ ਸਾਹਿਬ ਜੀ ਦਾ ਇਕ ਬਚਨ ਹੈ ਕਿ ਮੇਰੇ ਪਿਆਰੇ ਦੀ ਕੋਈ ਬਾਤ ਸੁਣਾਵੇ, ਕੋਈ ਮੇਰੇ ਪਿਆਰੇ ਦੀ ਗੱਲ ਸੁਣਾਵੇ, ਮੈਂ ਉਹਦੀ ਸੇਵਾ ਕੀ ਕਰਾਂ ? ਕਹਿਣ ਲੱਗੇ, ਸਭ ਤੋਂ ਕੀਮਤੀ ਸਿਰ ਹੈ, ਮੈਂ ਆਪਣਾ ਸਿਰ ਵੱਢ ਕੇ ਉਹਦਾ ਆਸਣ ਬਣਾ ਦੇਵਾਂ। ਆਪਣੇ ਆਪ ਨੂੰ ਭੇਟ ਕਰ ਕੇ ਮੈਂ ਦਿਨ ਰਾਤ ਉਹਦੀ ਸੇਵਾ ਵਿਚ ਤੱਤਪਰ ਰਹਾਂ। ਤੇ ਜਿਹੜਾ ਸਾਹਿਬ ਖ਼ੁਦ ਹੈ, ਉਹਦੇ ਤੋਂ ਸਿੱਖ ਕਿੰਨਾ ਕੁਰਬਾਨ ਜਾਵੇਗਾ। ਅਜੇ ਤਾਂ ਸਾਹਿਬ ਦੀ ਗੱਲ ਹੀ ਕੋਈ ਸੁਣਾਵੇ ਤੇ ਸਿਰ ਭੇਟ ਕੀਤਾ ਜਾਂਦਾ ਹੈ।

*ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥*
*ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥*

(ਅੰਗ ੫੫੮)

ਧੰਨ ਗੁਰੂ ਰਾਮਦਾਸ ਜੀ ਦੇ ਅਮੋਲਕ ਬਚਨ ਹਨ। ਕਹਿੰਦੇ ਹਨ ਦੇਖੋ ਭਾਈ ! ਲੋਕੀਂ ਬੜੇ ਪੁੰਨ ਕਰਦੇ ਹਨ। ਕੋਈ ਧਨ ਦਾਨ ਪੁੰਨ ਕਰਦਾ ਹੈ, ਕੋਈ ਜ਼ਮੀਨ ਦਾਨ ਪੁੰਨ ਕਰਦਾ ਹੈ, ਕੋਈ ਸਿਆਲ ਦੇ ਦਿਨ ਆਉਂਦੇ ਹਨ ਤਾਂ ਬਸਤਰ ਦਾਨ ਪੁੰਨ ਕਰੇਗਾ, ਕੋਈ ਆਪਣੇ ਵੱਲੋਂ ਅੰਨ ਦਾਨ ਕਰੇਗਾ, ਪਰੰਤੂ ਸਭ ਤੋਂ ਵੱਡਾ ਪੁੰਨ ਇਹ ਹੈ ਕਿ ਆਪਣੇ ਗੁਰੂ ਦੇ ਸਾਹਮਣੇ ਆਪਣਾ ਸੀਸ ਝੁਕਾਅ ਦੇਵੇ, ਹੱਥ ਜੋੜ ਕੇ ਆਪਣੇ ਆਪ ਨੂੰ ਗੁਰੂ ਦੇ ਸਾਹਮਣੇ ਸਮਰਪਣ ਕਰ ਦੇਵੇ। ਗੁਰਦੇਵ ਦੇ ਬਚਨ ਅਸੀਂ ਰੋਜ਼ ਪੜ੍ਹਦੇ ਹਾਂ:

*ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ॥*
*ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ॥ ੧॥*

ਸਭ ਤੋਂ ਵੱਡਾ ਪੁੰਨ ਇਹ ਹੈ ਕਿ ਤੈਨੂੰ ਹੱਥ ਜੋੜਨ ਦੀ, ਸਮਰਪਣ ਹੋਣ ਦੀ ਜਾਚ ਆ ਜਾਵੇ।

*ਕਰਿ ਡੰਡਉਤ ਪੁਨੁ ਵਡਾ ਹੇ॥ ੧॥ ਰਹਾਉ॥*

(ਕੀਰਤਨ ਸੋਹਿਲਾ)

ਸਭ ਤੋਂ ਵੱਡਾ ਪੁੰਨ ਇਹ ਹੈ ਕਿ ਤੂੰ ਆਪਣੇ ਆਪ ਨੂੰ ਸਤਿਗੁਰੂ ਦੇ ਚਰਨਾਂ ਵਿਚ ਡੰਡੇ ਵਾਂਗ ਸਮਰਪਣ ਕਰ ਦੇ। ਸਿਰ ਦੇਣਾ, ਸਿਰ ਭੇਟਾ ਕਰ ਦੇਣਾ, ਆਪਣੇ ਪਿਆਰੇ ਤੋਂ ਕੁਰਬਾਨ ਜਾਣਾ, ਇਹ ਅਸਲ ਵਿਚ ਪ੍ਰੇਮੀ ਦੇ ਅੰਦਰ ਦੀ ਅਵਸਥਾ ਹੈ। ਕਿਉਂਕਿ ਸਭ ਤੋਂ ਵੱਧ ਪਿਆਰ ਬੰਦੇ ਨੂੰ ਆਪਣੇ ਸਰੀਰ ਦੇ ਨਾਲ ਹੈ। ਮਨੁੱਖ ਆਪਣੇ ਸਰੀਰ ਦੇ ਮੋਹ ਨੂੰ ਤਿਆਗਣ ਨੂੰ ਤਿਆਰ ਨਹੀਂ, ਪਰ ਜਿਹੜੇ ਪਿਆਰੇ ਦੇ ਪਿਆਰ ਵਿਚ ਭਿੱਜ ਜਾਣ, ਉਹ ਸਰੀਰ ਦੇ ਮੋਹ ਤੋਂ ਉੱਪਰ ਉੱਠ ਜਾਂਦੇ ਹਨ।

ਗੁਰੂ ਅਰਜਨ ਦੇਵ ਜੀ ਦੇ ਬਚਨ ਹਨ :

*ਰਤੇ ਸੇਈ ਜਿ ਮੁਖੁ ਨ ਮੋੜੰਨਿ੍*

ਉਹੀ ਅਸਲ ਪ੍ਰੇਮ ਵਿਚ ਰਤੇ ਹਨ, ਜਿਨ੍ਹਾਂ ਨੇ ਆਪਣੇ ਗੁਰੂ ਤੋਂ ਕਦੀ ਮੂੰਹ ਨਹੀਂ ਮੋੜਿਆ।

*ਜਿਨ੍ਹੀ ਸਿਞਾਤਾ ਸਾਈ॥*
*ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਹਾ ਕਾਰਿ ਨ ਆਈ॥*

(ਅੰਗ ੧੪੨੫)

ਜਿਹੜੇ ਪਿਆਰੇ ਹਨ, ਉਹ ਆਪਣੇ ਪਿਆਰੇ ਤੋਂ ਆਪਣੇ ਆਪ ਨੂੰ ਕੁਰਬਾਨ ਕਰ ਦੇਂਦੇ ਹਨ। ਹਜ਼ੂਰ ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸੱਚੀ ਸਰਕਾਰ ਜਿਨ੍ਹਾਂ ਦਾ ਸਾਨੀ ਕੋਈ ਨਹੀਂ, ਉਹਨਾਂ ਨੇ ਅਨੰਦਪੁਰ ਸਾਹਿਬ ਦਾ ਕਿਲ੍ਹਾ ਤਿਆਗਿਆ। ਦੇਖੋ, ਅਨੰਦਪੁਰ ਦੇ ਕਿਲ੍ਹੇ ਤੋਂ ਬਾਅਦ ਸਰਸਾ ਨਦੀ ਦੇ ਕਿਨਾਰੇ ਪਰਿਵਾਰ ਵਿਛੋੜਾ ਹੋਇਆ। ਅੱਗੋਂ ਸ਼ਾਹੀ ਫ਼ੌਜ ਆ ਰਹੀ ਹੈ। ਪਿੱਛੋਂ ਜਿਨ੍ਹਾਂ ਨੇ ਘੇਰਾ ਪਾਇਆ ਹੈ, ਉਹ ਟਿੱਡੀ ਦਲ ਨਾਲ ਤੁਰਿਆ ਆ ਰਿਹਾ ਹੈ। ਅਸਮਾਨ 'ਤੇ ਬੱਦਲ ਚਮਕਦੇ ਹਨ, ਬਿਜਲੀ ਚਮਕਦੀ ਹੈ, ਗਰਜਦੀ ਹੈ, ਮੀਂਹ ਪੈਂਦਾ ਹੈ। ਚਾਰ ਪੁੱਤਰਾਂ ਨੂੰ, ਦੋ ਮਹਿਲ ਤੇ ਮਾਤਾ ਗੁਜਰੀ ਜੀ, ਪੰਜ ਪਿਆਰੇ ਤੇ ਸਿਦਕਵਾਨ ਸਿੱਖਾਂ ਦੇ ਕਾਫ਼ਲੇ ਨੇ ਧੰਨ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਵਿਚ ਸਰਸਾ ਨੂੰ ਪਾਰ ਕੀਤਾ। ਪਰਿਵਾਰ ਦਾ ਵਿਛੋੜਾ ਪੈ ਗਿਆ। ਇਧਰ ਸੂਬਾ ਮੁਲਤਾਨ ਹੈ, ਸੂਬਾ ਸਰਹੰਦ ਹੈ। ਬਾਕੀ ਫ਼ੌਜਦਾਰ ਹਨ। ਮਲੇਰਕੋਟੀਏ ਵਾਲੇ ਫ਼ੌਜਦਾਰ ਹਨ, 22 ਧਾਰ ਦੇ ਪਹਾੜੀ ਰਾਜੇ ਹਨ। ਇਹਨਾਂ ਤੋਂ ਇਲਾਵਾ ਇਲਾਕੇ ਦੇ ਰੰਘੜ ਤੇ ਕੁਝ ਉਹ ਬਦਮਾਸ਼ ਲੋਕ, ਜਿਹੜੇ ਹਕੂਮਤ ਦੇ ਨਾਲ ਮਿਲ ਕੇ ਚਲਦੇ ਹਨ, ਉਹ ਸਾਰਾ ਇਕੱਠ ਹੈ। ਇਸ ਗੜ੍ਹੀ ਵਿਚ ਜਦੋਂ ਹਜ਼ੂਰ ਨੇ ਪ੍ਰਵੇਸ਼ ਕੀਤਾ ਤਾਂ ਸਤਿਗੁਰੂ ਜੀ ਦੇ ਕਥਨ ਮੁਤਾਬਿਕ 10 ਲੱਖ ਦੇ ਕਰੀਬ ਉਹ ਸਾਰੇ ਵੈਰੀ ਬਣ ਕੇ ਆ ਢੁਕੇ। ਦੱਸ ਲੱਖ ਦਾ ਡਰਾਵਾ ਕਾਹਦਾ ? ਬਈ ਆਪਣੇ ਆਪ ਨੂੰ ਸਮਰਪਿਤ ਕਰ ਦਿਉ। ਹਾਲਾਂ ਦੁਸ਼ਮਣ ਕਸਮਾਂ ਖਾ ਕੇ ਮੁਕਰ ਗਏ ਹਨ। ਕਿਸੇ ਨੇ ਕੁਰਾਨ ਦੀ ਕਸਮ ਖਾਧੀ, ਕਿਸੇ ਨੇ ਆਪਣੇ ਗਊ ਦੀ ਕਸਮ ਖਾਧੀ। ਅਖ਼ੀਰ ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਚਮਕੌਰ ਦੀ ਗੜ੍ਹੀ ਵਿਚ ਪ੍ਰਵੇਸ਼ ਕੀਤਾ।

ਬੰਦੇ ਨੂੰ ਸਭ ਤੋਂ ਜ਼ਿਆਦਾ ਜੇ ਭੈਅ ਖਾਂਦਾ ਹੈ ਤਾਂ ਉਹ ਹੈ ਮੌਤ ਦਾ ਭੈਅ। ਜੋ ਵੀ ਅੱਜ ਬੰਦੇ ਨੇ ਪ੍ਰਬੰਧ ਕੀਤਾ ਹੈ, ਉਹ ਇਸੇ ਪ੍ਰਬੰਧ ਵਿਚ ਚੱਲਿਆ ਹੈ ਕਿ ਮੈਨੂੰ ਮੌਤ ਛੇਤੀ ਕਦੀ ਨਾ ਆਵੇ। ਅਸਲ ਵਿਚ ਜ਼ੁਲਮ ਕਰਨ ਵਾਲੇ, ਝੁਕਾਉਣ ਵਾਲੇ ਅਤੇ ਸਭ ਤੋਂ ਅਖ਼ੀਰ ਉਹ ਡਰਾਵਾ ਜਿਹੜਾ ਦੇਂਦੇ ਹਨ, ਉਹ ਮੌਤ ਦਾ ਦੇਂਦੇ ਹਨ, ਹੋਂਦ ਖ਼ਤਮ ਕਰਨ ਦਾ ਦੇਂਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਪੜ੍ਹੀਏ ਤਾਂ ਮੌਤ ਇਕ ਅਟੱਲ ਸਚਾਈ ਹੈ। ਫਿਰ ਜਿਹੜਾ ਨਾਮ

ਵਿਚ ਰੂਹਾਨੀ ਜ਼ਿੰਦਗੀ ਜਿਉਣ ਲੱਗ ਪੈਂਦਾ ਹੈ, ਉਹ ਮੌਤ ਨੂੰ ਇਕ ਚੋਲਾ ਬਦਲਣਾ ਸਮਝਦਾ ਹੈ।

ਬਾਣੀ ਵਿਚ ਹਜ਼ੂਰ ਨੇ ਦੋ ਦੋ ਪੱਖ ਰੱਖੇ ਹਨ—ਇਕ ਮੌਤ ਦਾ ਭੈਅ ਨਹੀਂ, ਤੇ ਦੂਜਾ ਮੌਤ ਤੋਂ ਨਿਰਭੈਅ ਹੋਇਆਂ ਦਾ ਜੀਵਨ। ਜਦੋਂ ਅਸੀਂ ਮੌਤ ਤੇ ਭੈਅ ਦੀ ਗੱਲ ਕਰਦੇ ਹਾਂ ਤਾਂ ਕਬੀਰ ਸਾਹਿਬ ਕਹਿੰਦੇ ਹਨ ਕਿ ਮਹਾਂਪੁਰਖ ਇਹ ਸ਼ਬਦ ਵਰਤਦੇ ਹਨ ਅਤੇ ਕਹਿੰਦੇ ਹਨ ਕਿ ਮੌਤ ਦੇ ਸਾਹਮਣੇ ਲੋਕ ਝੁਕ ਗਏ। ਮੌਤ ਤੋਂ ਬਾਅਦ ਤਨ ਸੜਦੇ ਹਨ। ਕਹਿੰਦੇ ਹਨ, ਲੱਕੜਾਂ ਦੀ ਤਰ੍ਹਾਂ ਹੱਡੀਆਂ ਸੜਦੀਆਂ ਹਨ, ਘਾਹ ਦੀ ਤਰ੍ਹਾਂ ਕੇਸ ਸੜਦੇ ਹਨ। ਇਹ ਬਲਦੀ ਹੋਈ ਚਿਖਾ ਵਿਚ ਬੰਦਿਆਂ ਦੇ ਸਰੀਰ ਸੜਦੇ ਹਨ। ਉਹਨਾਂ ਨੂੰ ਦੇਖ ਕੇ ਉਹ ਮਹਾਂਪੁਰਖ ਵੀ ਕਹਿਣ ਲੱਗੇ-

*ਕਬੀਰ ਹਾਡ ਜਰੇ ਜਿਉ ਲਾਕਰੀ ਕੇਸ ਜਰੇ ਜਿਉ ਘਾਸੁ ॥*
*ਇਹੁ ਜਗੁ ਜਰਤਾ ਦੇਖਿ ਕੈ ਭਇਓ ਕਬੀਰੁ ਉਦਾਸੁ ॥*

(ਅੰਗ ੧੩੬੬)

ਲੋਕਾਂ ਨੂੰ ਸੜਦਾ ਹੋਇਆ ਦੇਖ ਕੇ ਕਬੀਰ ਉਦਾਸ ਹੁੰਦੇ ਹਨ। ਉਦਾਸੀ ਦਾ ਅਰਥ ਨਿਰਾਸਤਾ ਨਹੀਂ। ਸੰਸਾਰ ਵਿਚ ਉਪਰਾਮ ਰਹਿਣ ਦੀ ਗੱਲ ਉਹਨਾਂ ਨੇ ਕੀਤੀ। ਮੌਤ ਦੀ ਗੱਲ ਕਰਦਿਆਂ ਬਾਬਾ ਫ਼ਰੀਦ ਜੀ ਨੇ ਲੋਕਾਂ ਨੂੰ ਸਮਝਾਉਣ ਲਈ ਇਹ ਸ਼ਬਦ ਵਰਤਿਆ ਕਿ ਲੋਕ ਮੌਤ ਤੋਂ ਕਤਰਾਉਂਦੇ ਹਨ, ਪਰ ਕਬਰ ਤਾਂ ਅਵਾਜ਼ਾਂ ਮਾਰ ਕੇ ਕਹਿੰਦੀ ਹੈ ਕਿ ਜਿੰਨਾ ਮਰਜ਼ੀ ਤੂੰ ਭੈਅ ਖਾ, ਇਕ ਦਿਨ ਤੈਨੂੰ ਮੇਰੀ ਗੋਦ ਵਿਚ ਆਉਣਾ ਜ਼ਰੂਰ ਪਏਗਾ। ਅਸੀਂ ਹਜ਼ੂਰ ਦੀ ਬਾਣੀ ਵਿਚ ਪੜ੍ਹਦੇ ਹਾਂ :

*ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥*
*ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ ॥*

(ਅੰਗ ੧੩੮੨)

ਇਸ ਸਲੋਕ ਵਿਚ ਦੋ ਗੱਲਾਂ ਹਨ। ਇਕ ਮਰਨ ਤੋਂ ਡਰ ਰਿਹਾ ਹੈ ਅਤੇ ਬਾਬਾ ਫ਼ਰੀਦ ਉਸ ਨੂੰ ਉਪਦੇਸ਼ ਦੇ ਰਹੇ ਹਨ ਕਿ ਤੂੰ ਕਬਰ ਤੋਂ ਡਰ ਨਾ, ਕਬਰ ਤੋਂ ਦੂਰ ਨਾ ਜਾ, ਕਿਉਂਕਿ ਕਬਰ ਅਵਾਜ਼ਾਂ ਮਾਰ ਕੇ ਕਹਿੰਦੀ ਹੈ ਕਿ ਇਕ ਦਿਨ ਤੈਨੂੰ ਮੇਰੀ ਗੋਦ ਵਿਚ ਸਮਾਉਣਾ ਪਵੇਗਾ। ਮੌਤ ਇਕ ਅਟੱਲ ਸੱਚਾਈ ਹੈ। ਹਰ ਬੰਦਾ ਚਾਹੁੰਦਾ ਹੈ ਕਿ ਮੈਂ ਜੀਵਾਂ।

ਧੰਨ ਗੁਰੂ ਨਾਨਕ ਸਾਹਿਬ ਜੀ ਦੇ ਘਰ ਅੰਦਰ ਜਦੋਂ ਵੀ ਦਾਨਵ ਨੇ ਜ਼ੁਲਮ ਦੀ ਇੰਤਹਾ ਕੀਤੀ ਤਾਂ ਉਸ ਨੇ ਅਖ਼ੀਰਲਾ ਵਾਰ ਮੌਤ ਰੱਖਿਆ। ਇਸ ਘਰ ਵਿਚ ਜਦੋਂ ਸੱਚ ਦੇ ਮਾਰਗ 'ਤੇ ਚੱਲਦਿਆਂ ਚੱਲਦਿਆਂ ਕੋਈ ਆਪਣੇ ਆਪ ਨੂੰ ਕੁਰਬਾਨ ਕਰਦਾ ਹੈ ਤਾਂ ਅਸੀਂ ਉਸ ਨੂੰ ਸ਼ਹੀਦ ਕਹਿੰਦੇ ਹਾਂ। ਅਰਬੀ ਦਾ ਸ਼ਬਦ ਹੈ ਗਵਾਹ, ਪਰ ਗੁਰੂ ਸਾਹਿਬ ਦੇ ਘਰ ਅੰਦਰ ਪੰਥ ਦੇ ਮਾਰਗ

ਉੱਤੇ ਚੱਲਣ ਵਾਲਿਆਂ ਨੇ ਦੋ ਤਰ੍ਹਾਂ ਦੀਆਂ ਸ਼ਹਾਦਤਾਂ ਪ੍ਰਾਪਤ ਕੀਤੀਆਂ ਹਨ। ਇਕ ਸ਼ਹਾਦਤ ਹੈ ਸ਼ਾਂਤਮਈ ਤੇ ਦੂਜੀ ਸ਼ਹਾਦਤ ਹੈ ਰਣ-ਤੱਤੇ ਵਿਚ ਜੂਝ ਕੇ ਆਪਣੇ ਆਪ ਨੂੰ ਕੁਰਬਾਨ ਕਰਨ ਦੀ। ਇਕ ਹੈ ਸ਼ਾਂਤਮਈ ਸ਼ਹੀਦੀ ਤੇ ਦੂਸਰੀ ਹੈ ਜੁਝਾਰੂ ਸ਼ਹੀਦੀ। ਕਬੀਰ ਸਾਹਿਬ ਨੇ ਆਪਣੀ ਰਚਨਾ ਵਿਚ ਇਹ ਬਚਨ ਕਹੇ ਹਨ :

*ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥*
*ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ॥ ੩॥*
*ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ॥*
*ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ॥ ੪॥*

(ਅੰਗ ੩੩੫)

ਇਤਿਹਾਸ ਸਾਨੂੰ ਸਥਾਨ ਤੇ ਸਮਾਂ ਯਾਦ ਦਿਵਾਉਂਦਾ ਹੈ। ਭਾਵੇਂ ਅੱਜ ਇਸ ਸਦੀ ਵਿਚ ਬੈਠੇ ਹਾਂ, ਪਰ ਜਦੋਂ ਸ਼ਹਾਦਤ ਦੀ ਗੱਲ ਚੱਲੇਗੀ ਤਾਂ ਇੰਝ ਪ੍ਰਤੀਤ ਹੁੰਦਾ ਹੈ ਕਿ ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਬਿਰਾਜਮਾਨ ਹਨ। ਹਜ਼ੂਰ ਦੇ ਦੋਨੋਂ ਸਪੁੱਤਰ ਕੋਲ ਹਨ। ਪੰਜ ਪਿਆਰੇ ਕੋਲ ਹਨ। ਚਾਰ ਚੁਫੇਰੇ ਟਿੱਡੀ ਦਲ ਘੇਰਾ ਪਾਈ ਬੈਠਾ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਖਿੜੇ ਹੋਏ ਮੁਖ ਨਾਲ ਆਪਣੇ ਸਿੱਖਾਂ ਨੂੰ, ਆਪਣੇ ਪੁੱਤਰਾਂ ਨੂੰ ਉਪਦੇਸ਼ ਦਿੰਦੇ ਹਨ। ਤੁਸੀਂ ਸਾਰਿਆਂ ਨੇ ਇਕ ਸਤਰ ਪੜ੍ਹੀ ਹੈ :

*ਗੜ੍ਹੀ ਹਿੰਦ ਮੇਂ ਏਕ ਤੀਰਥ ਹੈ ਯਾਤਰਾ ਕੇ ਲੀਏ।*
*ਕਟਾਏ ਬਾਪ ਨੇ ਬਚੇ ਯਾ ਖ਼ੁਦਾ ਕੇ ਲੀਏ।*

ਅਸੀਂ ਉਸ ਸਥਾਨ 'ਤੇ ਬੈਠੇ ਹਾਂ ਜਿਥੇ ਖ਼ੁਦਾ ਦੀ ਖ਼ਾਤਿਰ, ਕੌਮ ਦੀ ਖ਼ਾਤਿਰ, ਅਣਖ ਦੀ ਖ਼ਾਤਿਰ, ਆਜ਼ਾਦੀ ਦੀ ਖ਼ਾਤਿਰ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜਿਗਰ ਦੇ ਦੋਨੋਂ ਟੁੱਕੜੇ, ਦੋਨੋਂ ਪੁੱਤਰ ਇਥੇ ਸ਼ਹੀਦ ਕਰਾਏ।

ਹਜ਼ੂਰ ਨੇ ਗੜ੍ਹੀ ਵਿਚ ਪ੍ਰਵੇਸ਼ ਕੀਤਾ। ਦਿਨ ਬਿਲਕੁਲ ਛੋਟੇ ਹਨ। ਸਵੇਰੇ ਹਵਾਵਾਂ ਠੰਢੀਆਂ ਚੱਲਦੀਆਂ ਹਨ। ਪਰਿਵਾਰ ਵਿਛੜ ਚੁੱਕਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਗੜ੍ਹੀ ਵਿਚ ਪ੍ਰਵੇਸ਼ ਕੀਤਾ ਤਾਂ ਚਾਰ ਚੁਫੇਰੇ ਗੜ੍ਹੀ ਨੂੰ ਬੜੀ ਰੀਝ ਨਾਲ ਦੇਖਿਆ ਹੈ। ਫਿਰ ਸਿੱਖ ਪੁੱਛਦੇ ਹਨ ਮਹਾਰਾਜ ! ਇਸ ਜਗ੍ਹਾ ਨੂੰ ਇੰਨੇ ਧਿਆਨ ਨਾਲ ਤੁਸੀਂ ਕਿਉਂ ਦੇਖ ਰਹੇ ਹੋ ? ਹਜ਼ੂਰ ਕਹਿੰਦੇ ਹਨ, ਸਿੱਖੋ !

*ਜਿਸ ਖਿਤੇ ਮੇਂ ਹਮ ਕਹਿਤੇ ਥੇ ਆਨਾ ਹੈ ਯਿਹ ਵਹੀ ਹੈ।*
*ਕਲ ਲੁਟ ਕੇ ਜਿਸ ਜਗ੍ਹਾ ਸੇ ਜਾਨਾ ਹੈ ਯਿਹ ਵਹੀ ਹੈ।*
*ਜਿਸ ਜਗ੍ਹਾ ਪੇ ਬਚੋਂ ਕੋ ਕਟਾਨਾ ਹੈ ਯਿਹ ਵਹੀ ਹੈ।*
*ਮਿਟੀ ਕਹਿ ਦੇਤੀ ਹੈ ਠਿਕਾਨਾ ਯਿਹ ਵਹੀ ਹੈ।*

ਇਹ ਟਿਕਾਣਾ ਉਹੀ ਹੈ ਜਿਥੇ ਅਸੀਂ ਅੱਜ ਬੈਠੇ ਹਾਂ, ਜਿਸ ਜਗ੍ਹਾ 'ਤੇ ਮੇਰੇ ਪੁੱਤਰਾਂ ਨੇ ਸ਼ਹਾਦਤ ਦਾ ਜਾਮ ਪੀਣਾ ਹੈ, ਜਿਥੇ ਮੇਰੇ ਪੁੱਤਰ ਰਣ-ਤੱਤੇ ਵਿਚ ਜੂਝ ਕੇ ਸ਼ਹੀਦ ਹੋਣੇ ਹਨ, ਇਹ ਉਹੀ ਥਾਂ ਹੈ। ਦਿਨ ਢੱਲ ਚੁੱਕਾ ਹੈ। ਸ਼ਾਮ ਪੈ ਗਈ ਹੈ। ਸੂਰਜ ਅਸਤ ਹੁੰਦਾ ਪਿਆ ਹੈ। ਅੱਜ ਕਈ ਦਿਨਾਂ ਦੇ ਭੁੱਖੇ-ਭਾਣੇ ਸਿੱਖ ਉਹਨਾਂ ਕੋਲ ਕੋਈ ਖ਼ੁਰਾਕ ਨਹੀਂ। ਉਹਨਾਂ ਕੋਲ ਜੇ ਕੁਝ ਹੈ ਤਾਂ ਅੰਦਰ ਦਾ ਸਿਦਕ। ਉਹਨਾਂ ਕੋਲ ਹੈ ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਪਿਆਰ। ਸੱਚ ਇਹ ਹੈ, ਜਿਥੇ ਪਿਆਰ ਹੋਵੇ, ਉਥੇ ਦੁੱਖ ਵੀ ਜਰਿਆ ਜਾਂਦਾ ਹੈ। ਉਥੇ ਭੁੱਖ ਵੀ ਜਰੀ ਜਾਂਦੀ ਹੈ। ਜਿਥੇ ਪਿਆਰੇ ਹੋਵੇ, ਉਥੇ ਕਕਰੀਲੀਆਂ ਰਾਤਾਂ ਵੀ ਜਾਗ ਕੇ ਗੁਰੂ ਦੀ ਸੇਵਾ ਕੀਤੀ ਜਾਂਦੀ ਹੈ।

ਸਤਿਗੁਰੂ ਦੇ ਚਰਨਾਂ ਵਿਚ ਸਿੱਖ ਬੈਠੇ ਹਨ। ਸੂਰਜ ਅਸਤ ਹੋਇਆ ਹੈ। ਰਹਰਾਸਿ ਸਾਹਿਬ ਜੀ ਦਾ ਪਾਠ ਸ਼ੁਰੂ ਹੋ ਗਿਆ। ਕਿਉਂਕਿ ਨੇਮ ਹੀ ਸਿੱਖ ਦਾ ਜੀਵਨ ਹੈ। ਜਿਥੇ ਨੇਮ ਨਹੀਂ, ਉਥੇ ਪ੍ਰੇਮ ਵੀ ਨਹੀਂ। ਸ਼ਾਮ ਨੂੰ ਰਹਰਾਸਿ ਸਾਹਿਬ ਜੀ ਦਾ ਪਾਠ ਕੀਤਾ ਗਿਆ। ਦੋਨੋਂ ਸਾਹਿਬਜ਼ਾਦੇ ਹਜ਼ੂਰ ਦੇ ਕੋਲ ਹਨ। ਪੰਜ ਪਿਆਰੇ ਹਜ਼ੂਰ ਦੇ ਚਰਨਾਂ ਵਿਚ ਬਿਰਾਜਮਾਨ ਹਨ। ਪਿਆਰੇ ਸਿੱਖ ਹਨ। ਇਤਿਹਾਸ ਕਹਿੰਦਾ ਹੈ ਕਿ ਦੋ ਸੱਕੇ ਭਰਾ ਭਾਈ ਮਦਨ ਸਿੰਘ ਅਤੇ ਭਾਈ ਕੋਠਾ ਸਿੰਘ ਦੋਨੋਂ ਉਸ ਵੇਲੇ ਚਮਕੌਰ ਦੀ ਗੜ੍ਹੀ ਦੇ ਦਰਵਾਜ਼ੇ ਦਾ ਪਹਿਰਾ ਦੇ ਰਹੇ ਹਨ। ਹਜ਼ੂਰ ਨੇ ਰਹਰਾਸਿ ਸਾਹਿਬ ਜੀ ਦੇ ਪਾਠ ਤੋਂ ਬਾਅਦ ਸਿੱਖਾਂ ਨੂੰ ਕੋਲ ਬੁਲਾਇਆ। ਹੁਣ ਉਸ ਰਾਤ ਕੀ ਗੱਲਾਂ ਹੋਈਆਂ ? ਕੀ ਉਪਦੇਸ਼ ਗੁਰੂ ਨੇ ਦਿੱਤਾ ? ਠੀਕ ਹੈ, ਵਿਦਵਾਨਾਂ ਦੇ ਆਪਣੇ ਆਪਣੇ ਖ਼ਿਆਲ ਹਨ, ਪਰ ਜੇ ਕਿਤੇ ਮਹਿਸੂਸ ਕੀਤਾ ਜਾਏ ਕਿ ਚਾਰ ਚੁਫੇਰੇ ਫ਼ੌਜਾਂ ਘੇਰਾ ਪਈਆਂ ਪਾਉਂਦੀਆਂ ਹਨ। ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਾਮ ਵੇਲੇ ਜੋ ਉਪਦੇਸ਼ ਦਿੱਤਾ ਹੈ, ਉਹ ਚੜ੍ਹਦੀ ਕਲਾ ਦਾ ਉਪਦੇਸ਼ ਦਿੱਤਾ ਹੈ। ਪੁਰਜਾ ਪੁਰਜਾ ਕੱਟ ਮਰਨ ਦੀ ਗੱਲ ਕਹੀ ਹੈ, ਪਰ ਉਹਨਾਂ ਸਾਹਮਣੇ ਝੁਕਣਾ, ਉਹਨਾਂ ਦੀ ਈਨ ਨੂੰ ਪ੍ਰਵਾਨ ਕਰਨਾ, ਹਜ਼ੂਰ ਨੇ ਉਸ ਨੂੰ ਕਬੂਲਿਆ ਨਹੀਂ।

ਸ਼ਾਮ ਪਈ ਤਾਂ ਸੱਚੀ ਸਰਕਾਰ ਲਈ ਸਿੰਘਾਂ ਨੇ ਇਕ ਆਸਣ ਤਿਆਰ ਕੀਤਾ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਬਾਦਸ਼ਾਹ ਦਰਵੇਸ਼ ਹਨ। ਉਹ ਪੀਰ ਵੀ ਹਨ, ਉਹ ਮੀਰ ਵੀ ਹਨ। ਉਹ ਸੁਲਤਾਨ ਵੀ ਹਨ। ਇਤਿਹਾਸ ਕਹਿੰਦਾ ਹੈ ਕਿ ਘੋੜਿਆਂ ਦੀਆਂ ਕਾਠੀਆਂ ਦੇ ਥੱਲੇ ਵਿਛਾਉਣ ਵਾਲੇ ਬਸਤਰ ਉਸ ਨੂੰ ਜ਼ਮੀਨ ਉੱਤੇ ਵਿਛਾ ਕੇ ਅੱਜ ਪੈ ਗਏ ਹਨ। ਕੋਈ ਬਿਸਤਰਾ ਨਹੀਂ, ਕੋਈ ਗਰਮ ਬਸਤਰ ਨਹੀਂ। ਗੁਰੂ ਗੋਬਿੰਦ ਸਿੰਘ ਜੀ ਕੋਲ ਦੋਨੋਂ ਸਾਹਿਬਜ਼ਾਦੇ ਤੇ ਪੰਜਾਂ ਪਿਆਰਿਆਂ ਵਿਚੋਂ ਪਿਆਰੇ ਭਾਈ ਦਇਆ ਸਿੰਘ ਜੀ ਬਿਰਾਜਮਾਨ ਹਨ। ਦੋਨੋਂ ਭਰਾ ਦਰਵਾਜ਼ੇ ਦਾ ਪਹਿਰਾ ਦੇ ਰਹੇ ਹਨ। ਉਥੇ ਇਕ ਮੁਸਲਮਾਨ ਵੀਰ ਦੇ ਖ਼ਿਆਲ ਹਨ। ਉਹ ਲਿਖਦਾ ਹੈ — ਰਾਤ ਪੈ ਗਈ ਹੈ। ਸਿੱਖ ਆਰਾਮ ਪਏ ਕਰਦੇ ਹਨ। ਚਾਰ ਚੁਫੇਰੇ ਟਿੱਡੀ ਦਲ ਇਕੱਠਾ ਹੋ ਰਿਹਾ ਹੈ ਸਵੇਰੇ ਹੱਲਾ ਕਰਨ ਲਈ। ਸੱਚੇ ਪਾਤਿਸ਼ਾਹ ਸਿੱਖਾਂ ਦੇ ਵਿਸ਼ਰਾਮ ਕਰਨ

ਲਈ ਆਪ ਉੱਠ ਕੇ ਬੈਠ ਗਏ ਹਨ। ਅਕਾਲ ਪੁਰਖ ਖ਼ੁਦ ਪੰਥ ਅਤੇ ਧਰਮ ਨੂੰ ਚਲਾਉਣ ਲਈ, ਸੰਤਾਂ ਨੂੰ ਉਬਾਰਨ ਲਈ ਤੇ ਦੁਸ਼ਟਾਂ ਨੂੰ ਉਖਾਰਨ ਲਈ ਆਏ ਹਨ। ਗੁਰੂ ਗੋਬਿੰਦ ਸਿੰਘ ਜੀ ਉਸ ਪਿਆਰੇ ਪ੍ਰਭੂ ਦੀ ਯਾਦ ਵਿਚ ਜੁੜੇ ਹਨ। ਉਸ ਵਿਦਵਾਨ ਦੇ ਸ਼ਬਦ ਹਨ, ਉਹ ਲਿਖਦਾ ਹੈ :

*ਇਸ ਗੜੀ ਮੇਂ ਲੇਟ ਗਏ ਕੁਛ ਖ਼ਾਕ ਪੇ ਬਿਸਤਰ ਬਿਛਾ ਕੇ।*
*ਪਹਿਰਾ ਲਗੇ ਦੇਨੇ ਕੋਈ ਤਲਵਾਰ ਉਠਾ ਕੇ।*
*ਵਾਹ ਗੁਰੂ ਵਾਹ ਗੁਰੂ ਵਾਹ ਗੁਰੂ ਹੈ ਮੂੰਹ ਸੇ ਨਿਕਲਤਾ ਹੈ।*
*ਤੂੰਹੀ ਤੂੰਹੀ ਤੂੰਹੀ ਤੂੰ ਹੈ ਮੂੰਹ ਸੇ ਨਿਕਲਤਾ ਹੈ।*
*ਜਬ ਡੇਢ ਘੜੀ ਰਾਤ ਗੁਜ਼ਰੀ ਜ਼ਿਕਰੇ ਖ਼ੁਦਾ ਮੇਂ।*
*ਖ਼ੇਮੇ ਸੇ ਨਿਕਲ ਆਏ ਸਰਕਾਰ ਹਵਾ ਮੇਂ॥*

ਸਿੰਘ ਆਰਾਮ ਪਏ ਕਰਦੇ ਹਨ। ਜਿਥੇ ਸਿਮਰਨ ਹੈ, ਉਥੇ ਅਡੋਲਤਾ ਹੈ, ਜਿਥੇ ਸਿਮਰਨ ਹੈ, ਉਥੇ ਚੜ੍ਹਦੀ ਕਲਾ ਹੈ, ਜਿਥੇ ਸਿਮਰਨ ਹੈ, ਉਥੇ ਰਣ-ਤੱਤੇ ਵਿਚ ਜੂਝਣ ਲਈ ਸਿੰਘ ਨਿਤਰਦੇ ਹਨ। ਜਿਥੇ ਸਿਮਰਨ ਨਹੀਂ, ਉਹ ਤਾਂ ਚੱਲਦੀਆਂ ਫਿਰਦੀਆਂ ਲਾਸ਼ਾਂ ਹਨ। ਜਿਹੜੇ ਸਿਮਰਨ ਵਿਚ ਜੀਉਂਦੇ ਹਨ, ਉਹ ਅਸਲੀ ਜੀਵਨ ਹੈ। ਸਿਮਰਨ ਤੋਂ ਬਿਨਾਂ ਭਾਵੇਂ ਕੋਈ ਗਿਆਨੀ ਹੋਵੇ, ਭਾਵੇਂ ਕੋਈ ਵਿਦਵਾਨ ਹੋਵੇ, ਧਨਵਾਨ ਹੋਵੇ, ਗੁਣਵਾਨ ਹੋਵੇ, ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ, ਨਾਮ ਨੂੰ ਪਿਆਰ ਕਰਨ ਤੋਂ ਬਿਨਾਂ ਗੁਣਵਾਨ, ਧਨਵਾਨ, ਗਿਆਨਵਾਨ ਸਾਰੇ ਹੀ ਮੁਰਦਾ ਹਨ। ਅਸੀਂ ਬਚਨ ਪੜ੍ਹਦੇ ਹਾਂ :

*ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥*
*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥*

(ਅੰਗ ੨੫੩)

ਮਹਾਰਾਜ ਕਹਿੰਦੇ ਹਨ :

*ਨਾਮ ਬਿਨਾ ਜੋ ਪਹਿਰੈ ਖਾਇ॥ ਜਿਉ ਕੂਕਰੁ ਜੂਠਨ ਮਹਿ ਪਾਇ॥ ੧॥*
*ਨਾਮ ਬਿਨਾ ਜੇਤਾ ਬਿਉਹਾਰੁ॥ ਜਿਉ ਮਿਰਤਕ ਮਿਥਿਆ ਸੀਗਾਰੁ॥*

(ਅੰਗ ੨੪੦)

ਨਾਮ ਤੋਂ ਬਿਨਾਂ ਮਹਾਰਾਜ ਕਹਿੰਦੇ ਹਨ, ਜ਼ਿੰਦਗੀ ਕਾਹਦੀ। ਨਾਮ ਹੀ ਅਸਲੀ ਜ਼ਿੰਦਗੀ ਹੈ।

*ਗੁਰ ਪਰਮੇਸਰੁ ਏਕੋ ਜਾਣੁ॥* (ਅੰਗ ੮੬੪)

ਪਰ ਸਾਡੇ ਵਰਗੇ ਪੰਜਾਂ ਤੱਤਾਂ ਦੇ ਪੁਤਲੇ ਵਿਚ ਰਹਿਣ ਵਾਲਿਆਂ ਨੂੰ ਉਪਦੇਸ਼ ਦੇਣ ਲਈ

ਇਹ ਹਜ਼ੂਰ ਦੇ ਬਚਨ ਹਨ। ਹਜ਼ੂਰ ਜਦੋਂ ਉਸ ਮਾਲਕ ਦੀ ਉਸਤਤ ਕਰਦੇ ਹਨ ਤਾਂ ਪਹਿਰਾਂ, ਘੰਟਿਆਂ ਬੱਧੀ ਕੇਵਲ ਤੂੰਹੀ ਤੂੰਹੀ ਦੀ ਆਵਾਜ਼ ਨਿਕਲਦੀ ਹੈ। ਅਸੀਂ ਬਚਨ ਪੜ੍ਹਦੇ ਹਾਂ :

*ਜਿਮੀ ਤੁਹੀ॥ ਜਮਾ ਤੁਹੀ॥ ਮਕੀ ਤੁਹੀ॥*
*ਮਕਾ ਤੁਹੀ॥ ਅਭੂ ਤੁਹੀ॥ ਅਭੈ ਤੁਹੀ॥*
*ਅਛੂ ਤੁਹੀ॥ ਅਛੈ ਤੁਹੀ॥ ਜਤਸ ਤੁਹੀ॥*
*ਬ੍ਰਤਸ ਤੁਹੀ॥ ਗਤਸ ਤੁਹੀ॥ ਮਤਸ ਤੁਹੀ॥*
*ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥*
*ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥*
*ਤੁਹੀ ਤੁਹੀ॥ ਤੁਹੀ ਤੁਹੀ॥*

(ਅਕਾਲ ਉਸਤਤ)

ਇਹ ਪਰਮ ਅਵਸਥਾ ਹੈ।

*ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥*
*ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥*

(ਅੰਗ ੧੩੭੫)

ਜਿਥੇ ਤੂੰ ਹੈ, ਉਥੇ ਹੀ ਤੇਰੇ ਵਾਲੀ ਭਾਵਨਾ ਆਵੇਗੀ। ਉਹ ਲਿਖਦਾ ਹੈ :

*ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਹੈ ਮੂੰਹ ਸੇ ਨਿਕਲਤਾ।*
*ਤੂੰਹੀ ਤੂੰਹੀ ਤੂੰਹੀ ਤੂੰ ਹੈ ਮੂੰਹ ਸੇ ਨਿਕਲਤਾ।*
*ਜਬ ਡੇਢ ਘੜੀ ਰਾਤ ਗੁਜ਼ਰੀ ਜ਼ਿਕਰੇ ਖ਼ੁਦਾ ਮੇਂ।*
*ਖ਼ੈਮੇ ਸੇ ਨਿਕਲ ਆਏ ਸਰਕਾਰ ਹਵਾ ਮੇਂ।*
*ਕਦਮੋਂ ਸੇ ਟਹਿਲਤੇ ਥੇ ਮਗਰ ਦਿਲ ਥਾ ਦੁਆ ਮੇਂ।*
*ਬੋਲੇ ਐ ਖ਼ੁਦਾਵੰਦ ਖ਼ੁਸ਼ ਹੂੰ ਤੇਰੀ ਰਜ਼ਾ ਸੇ।*
*ਕਰਤਾਰ ਸੇ ਕਹਿਤੇ ਥੇ ਗੋਇਆ ਰੂਬਰੂ ਹੋ ਕਰ॥*
*ਕਲ ਜਾਊਂਗਾ ਮੈਂ ਚਮਕੌਰ ਸੇ ਸੁਰਖ਼ਰੂ ਹੋ ਕਰ॥*

ਅਗਲੇ ਸ਼ਬਦ ਹਨ :-

*ਮੈ ਤੇਰਾ ਹੂੰ ਮੇਰੇ ਬਚੇ ਭੀ ਤੇਰੇ ਹੈਂ ਮਉਲਾ॥*

ਹੇ ਵਾਹਿਗੁਰੂ ! ਮੈਂ ਸਭ ਕੁਝ ਤੇਰੇ ਸਾਹਮਣੇ ਪੇਸ਼ ਕੀਤਾ ਹੈ। ਉਹ ਰਾਤ ਮਾਲਕ ਦੀ ਯਾਦ ਵਿਚ ਬਿਤਾਈ। ਕਹਿੰਦੇ ਹਨ ਕਿ ਗੁਰੂ ਅਤੇ ਸਿੱਖ ਦੇ ਅੰਦਰ ਦੀ ਸਾਂਝ ਅਜਿਹੀ ਹੈ ਜਿਵੇਂ ਇਕ

ਪਿਤਾ ਤੇ ਉਸ ਦੇ ਪੁੱਤਰ ਦੀ ਆਪਸੀ ਸਾਂਝ ਹੈ। ਉਹ ਗੁਰਸਿੱਖ ਜਿਨ੍ਹਾਂ ਨੇ ਸਵੇਰੇ ਸ਼ਹਾਦਤ ਦਾ ਜਾਮ ਪੀਣਾ ਹੈ, ਉਹ ਹਜ਼ੂਰ ਦੇ ਚਰਨਾਂ ਵਿਚ ਵਿਸਰਾਮ ਪਏ ਕਰਦੇ ਹਨ। ਉਥੇ 40 ਸ਼ਹਾਦਤਾਂ ਦਾ ਜ਼ਿਕਰ ਕੀਤਾ ਗਿਆ ਹੈ। ਹਜ਼ੂਰ ਤੋਂ ਇਲਾਵਾ ਦੋ ਸਾਹਿਬਜ਼ਾਦੇ ਹਨ। 43-44 ਗਿਣਤੀ ਕੀਤੀ ਹੈ ਵਿਦਵਾਨਾਂ ਨੇ।

ਰਾਤ ਬਤੀਤ ਹੋਈ ਤੇ ਸਵੇਰੇ ਚਾਰ ਚੁਫੇਰੇ ਇਸ ਗੜ੍ਹੀ ਨੂੰ ਘੇਰਾ ਪੈ ਚੁੱਕਾ ਹੈ। ਅੰਮ੍ਰਿਤ ਵੇਲੇ ਉੱਠ ਕੇ ਸਾਰਿਆਂ ਨੇ ਨਿਤਨੇਮ ਕੀਤਾ। ਇਧਰ ਮਲੇਰ ਕੋਟਲੀਆ ਵਿਚੋਂ ਇਕ ਫ਼ੌਜਦਾਰ ਆ ਗਿਆ ਹੈ। ਸਾਰੇ ਸੂਬੇ ਦੇ ਫ਼ੌਜਦਾਰ ਇਥੇ ਇਕੱਠੇ ਹਨ। ਹਜ਼ੂਰ ਨੇ ਸਿੱਖਾਂ ਨੂੰ ਆਪਣੇ ਕੋਲ ਬੁਲਾਇਆ ਤੇ ਕਿਹਾ — ਖ਼ਾਲਸਾ ਜੀ ! ਅੱਜ ਪਰਖ ਦੀ ਘੜੀ ਹੈ। ਸਵਾ ਲਾਖ ਸੇ ਏਕ ਲੜਾਊਂ ਵਾਲਾ ਸਮਾਂ ਆ ਗਿਆ ਹੈ।

ਹਜ਼ੂਰ ਨੇ ਇਸ ਗੜ੍ਹੀ ਵਿਚੋਂ ਸਿੰਘਾਂ ਦੇ ਜੱਥੇ ਬਣਾ ਕੇ ਤੋਰਨੇ ਸ਼ੁਰੂ ਕੀਤੇ। ਦਰਵਾਜ਼ਾ ਖੁੱਲ੍ਹਦਾ ਹੈ, ਸਾਹਮਣੇ ਸਿਰ ਹੀ ਸਿਰ ਨਜ਼ਰ ਆਉਂਦੇ ਹਨ। ਇਧਰ ਪਹਿਲਾ ਜੱਥਾ ਨਿਕਲਿਆ। ਉਹ ਦੁਸ਼ਮਣਾਂ ਨੂੰ ਚੀਰਦਾ ਹੋਇਆ ਰਣ-ਤੱਤੇ ਵਿਚ ਜੂਝਣ ਲੱਗ ਪਿਆ ਹੈ। ਦੁਪਹਿਰ ਤੱਕ ਹਜ਼ੂਰ ਨੇ ਤਿੰਨ ਕੁ ਜੱਥੇ ਭੇਜ ਦਿੱਤੇ। ਜਦੋਂ ਇਹ ਸਿੰਘ ਸ਼ਹੀਦ ਹੋ ਗਏ। ਪਿਆਰੇ ਭਾਈ ਦਇਆ ਸਿੰਘ ਹਜ਼ੂਰ ਦੇ ਕੋਲ ਖੜੇ ਹਨ। ਕਹਿਣ ਲੱਗੇ — ਸੱਚੇ ਪਾਤਿਸ਼ਾਹ ! ਆਪਣੇ ਸਾਹਿਬਜ਼ਾਦਿਆਂ ਨੂੰ ਆਪਣੇ ਸਮੇਤ ਕਿਸੇ ਮਹਿਫ਼ੂਜ਼ ਜਗ੍ਹਾ 'ਤੇ ਲੈ ਜਾਉ। ਮਹਾਰਾਜ ਕਹਿਣ ਲੱਗੇ — ਮੇਰੇ ਸਿੱਖ ਵੀ ਮੇਰੇ ਪੁੱਤਰ ਹਨ। ਸਾਹਿਬਜ਼ਾਦਾ ਅਜੀਤ ਸਿੰਘ ਕਹਿਣ ਲੱਗੇ — ਪਿਤਾ ਜੀ ! ਮੈਂ ਇਸ ਰਣ-ਤੱਤੇ ਵਿਚ ਜੂਝਣਾ ਚਾਹੁੰਦਾ ਹਾਂ। ਮਹਾਰਾਜ ਕਹਿਣ ਲੱਗੇ ਕਿ ਰਣ-ਤੱਤੇ ਵਿਚ ਜਾਉ ਤੇ ਜਾ ਕੇ ਦੁਸ਼ਮਣ ਦਾ ਮੁਕਾਬਲਾ ਕਰੋ। ਉਹਨਾਂ ਨੇ ਕਿਹਾ :

*ਮਹਾਰਾਜ, ਨਾਮ ਕਾ ਅਜੀਤ ਹੂੰ ਜੀਤਾ ਨਾ ਜਾਊਂਗਾ।*
*ਜੀਤਾ ਤੋ ਖ਼ੈਰ ਹਾਰ ਕੇ ਜੀਤਾ ਨਾ ਆਊਂਗਾ॥*

ਮਹਾਰਾਜ ਨੇ ਆਪਣੇ ਪੁੱਤਰ ਨੂੰ ਗੜ੍ਹੀ ਵਿਚੋਂ ਤੋਰਿਆ। ਬਾਬਾ ਅਜੀਤ ਸਿੰਘ ਜੀ ਨੇ ਦੁਸ਼ਮਣਾਂ ਨਾਲ ਮੁਕਾਬਲਾ ਕਰਨਾ ਸ਼ੁਰੂ ਕੀਤਾ। ਕਾਫ਼ੀ ਦੇਰ ਜੂਝਣ ਤੋਂ ਬਾਅਦ ਪੁੱਤਰ ਦਾ ਸੀਨਾ ਤੀਰਾਂ ਨਾਲ ਛੱਲਨੀ ਹੋ ਗਿਆ। ਬਾਬਾ ਅਜੀਤ ਸਿੰਘ ਸ਼ਹਾਦਤ ਦਾ ਜਾਮ ਪੀ ਗਏ। ਬਾਬਾ ਜੁਝਾਰ ਸਿੰਘ ਜੀ ਕਹਿਣ ਲੱਗੇ, ਪਿਤਾ ਜੀ ! ਇਕ ਕ੍ਰਿਪਾ ਕਰੋ, ਜਿਧਰ ਵੱਡਾ ਵੀਰ ਤੋਰਿਆ ਹੈ, ਮੈਂ ਤੁਹਾਡੇ ਕੋਲੋਂ ਇਜਾਜ਼ਤ ਮੰਗਦਾ ਹਾਂ, ਕ੍ਰਿਪਾ ਕਰੋ ਮੈਨੂੰ ਵੀ ਰਣ-ਤੱਤੇ ਵਿਚ ਜੂਝਣ ਲਈ ਇਜਾਜ਼ਤ ਦਿਉ। ਹਜ਼ੂਰ ਨੇ ਪੁੱਤਰ ਨੂੰ ਕਿਹਾ, ਸ਼ਾਬਾਸ਼ ਬੇਟੇ। ਸਿੰਘ ਨਾਲ ਤੁਰੇ। ਹਜ਼ੂਰ ਨੇ ਕਿਹਾ :

*ਲੋ ਜਾਉ ਬੇਟਾ ਤੁਮਹੇ ਕਰਤਾਰ ਕੋ ਸੌਂਪਾ।*
*ਮਰ ਜਾਉ ਯਾ ਮਾਰੋ ਤੁਮਹੇ ਕਰਤਾਰ ਕੋ ਸੌਂਪਾ।*

ਰੱਬ ਕੋ ਨਾ ਬਿਸਾਰੋ ਤੁਮਹੇ ਕਰਤਾਰ ਕੋ ਸੌਂਪਾ।
ਵਾਹਿਗੁਰੂ ਅਬ ਜੰਗ ਮੇਂ ਹਿੰਮਤ ਤੁਮਹੇ ਬਖ਼ਸ਼ੇ।
ਪਿਆਸੇ ਹੋ, ਜਾਉ ਜਾਮੇ ਸ਼ਹਾਦਤ ਤੁਮਹੇ ਬਖ਼ਸ਼ੇ।

ਬਾਬਾ ਜੀ ਨੇ ਆਪਣੇ ਸ਼ਸਰਤਾਂ ਨਾਲ ਮੁਕਾਬਲਾ ਕੀਤਾ। ਮੁਕਾਬਲਾ ਕਰਦੇ ਹੋਏ ਤੀਰ ਸੀਨੇ ਵਿਚ ਵੱਜਦੇ ਪਏ ਹਨ। ਜਦੋਂ ਬਾਬਾ ਜੀ ਨੇ ਸ਼ਹਾਦਤ ਦਾ ਜਾਮ ਪੀਤਾ ਤਾਂ ਆਵਾਜ਼ ਆਈ :

ਬੋਲੇ ਸੋ ਨਿਹਾਲ। ਸਤਿ ਸ੍ਰੀ ਅਕਾਲ।

ਸੱਚੀ ਸਰਕਾਰ ਤੁਰਨ ਲੱਗੇ ਹਨ। ਗੜ੍ਹੀ ਨੂੰ ਕੱਲ ਵੀ ਆਉਂਦਿਆਂ ਦੇਖਿਆ ਤੇ ਅੱਜ ਵੀ ਗੜ੍ਹੀ ਨੂੰ ਛੱਡਦਿਆਂ ਦੇਖਿਆ। ਹਜ਼ੂਰ ਤੁਰਦਿਆਂ ਕਹਿਣ ਲੱਗੇ :

ਰਖੀਂ ਸਾਂਭ ਕੇ ਗੜ੍ਹੀਏ ਚਮਕੌਰ ਦੀਏ, ਇਥੇ ਲਾਡਲੇ ਮੇਰੇ ਸ਼ਹੀਦ ਸੁੱਤੇ।
ਮੋਏ ਹੋਏ ਵੀ ਜੋ ਮੁਸਕੁਰਾਉਂਦੇ ਹਨ, ਇਥੇ ਮੇਰੇ ਨੇ ਉਹ ਮੁਰੀਦ ਸੁੱਤੇ।
ਆਉਣ ਵਾਲਾ ਇਤਿਹਾਸ ਨਾ ਕਹੇ ਮੈਨੂੰ, ਮੈਂ ਸਿੰਘ ਸ਼ਹੀਦ ਕਰਾ ਚਲਿਆ।
ਮੈਨੂੰ ਭਾਉਂਦੀ ਦਿਲਦਾਰੀ ਏ ਖਾਲਸੇ ਦੀ, ਕੋਲ ਅਜੀਤ ਜੁਝਾਰ ਬਿਠਾ ਚਲਿਆ।

ਸੱਚੀ ਸਰਕਾਰ ਇਥੋਂ ਤੁਰ ਪਏ। ਪਿਆਰੇ ਨੂੰ ਕੋਈ ਪਿਆਰ ਕਰਦਾ ਹੈ ਤਾਂ ਉਹ ਉਸ ਦੇ ਚਰਨਾਂ ਵਿਚ ਸੀਸ ਭੇਟ ਕਰ ਦਿੰਦਾ ਹੈ। ਸਤਿਗੁਰੂ ਕ੍ਰਿਪਾ ਕਰੋ, ਸਾਡੀ ਝੋਲੀ ਵਿਚ ਸਿੱਖੀ ਦੀ ਦਾਤ ਪਾ ਦਿਉ। ਸਾਡੇ ਬੱਚਿਆਂ ਨੂੰ ਸਿੱਖੀ ਦੀ ਦਾਤ ਬਖ਼ਸ਼ੋ। ਸਾਨੂੰ ਉਹ ਸਿਦਕ ਬਖ਼ਸ਼ੋ ਜਿਸ ਸਿਦਕ ਨਾਲ ਸਿੱਖ ਤੇਰੇ ਚਰਨਾਂ ਤੋਂ ਕੁਰਬਾਨ ਹੋਏ। ਧੰਨ ਗੁਰੂ ਗ੍ਰੰਥ ਸਾਹਿਬ ਜੀ ਕ੍ਰਿਪਾ ਕਰਨ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ। ਅਕਾਲ ਪੁਰਖ ਆਤਮਿਕ ਜੀਵਨ ਜੀਉਣ ਦੀ ਸਭ ਨੂੰ ਦਾਤ ਬਖ਼ਸ਼ੇ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਹਾਲੁ ਮੁਰੀਦਾ ਦਾ ਕਹਣਾ

ਪਰਮ ਸਨਮਾਨ ਯੋਗ ਚਵਰ ਛੱਤਰ ਤਖ਼ਤ ਦੇ ਮਾਲਕ ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਦੇ ਅੰਦਰ ਗੁਰਦੁਆਰਾ ਚਰਨ ਕਮਲ ਸਾਹਿਬ ਵਿਖੇ, ਸਤਿਗੁਰੂ ਗੁਰੂ ਗੋਬਿੰਦ ਸਿੰਘ ਸਾਹਿਬ ਸੱਚੇ ਪਾਤਿਸ਼ਾਹ ਹਜ਼ੂਰ ਦੀ ਅਸੀਸ ਲੈਣ ਲਈ, ਆਪ ਸਤਿਗੁਰੂ ਜੀ ਦੇ ਪਵਿੱਤਰ ਦਰਬਾਰ ਵਿਚ ਬੈਠੇ ਹੋ। ਆਉ ਸਰੀਰਕ ਤੋਰ 'ਤੇ ਤਾਂ ਆਪਾਂ ਉਸ ਜ਼ਮੀਨ ਦੇ ਉੱਪਰ ਬੈਠੇ ਹਾਂ, ਜਿਸ ਜ਼ਮੀਨ ਦੇ ਟੁੱਕੜੇ 'ਤੇ, ਜਿਸ ਧਰਤੀ 'ਤੇ ਚੋਜੀ ਪ੍ਰੀਤਮ ਆਪਣੇ ਪਿਆਰੇ ਪੁੱਤਰਾਂ ਨੂੰ, ਪਿਆਰੇ ਸਿੱਖਾਂ ਨੂੰ ਸ਼ਹੀਦ ਹੁੰਦਿਆਂ ਸ਼ਹਾਦਤ ਦਾ ਜਾਮ ਪੀਂਦਿਆਂ ਨੇਤਰਾਂ ਨਾਲ ਵੇਖਣ ਤੋਂ ਬਾਅਦ ਚਮਕੌਰ ਸਾਹਿਬ ਤੋਂ ਇਸ ਅਸਥਾਨ 'ਤੇ ਪਹੁੰਚੇ ਹਨ, ਪਰ ਸੁਰਤ ਕਰ ਕੇ ਆਪਣੇ ਸੁੱਤੇ ਹੋਏ ਮਨ ਨੂੰ ਜਗਾ ਕੇ ਇਸ ਨੂੰ ਮਹਿਸੂਸ ਕੀਤਾ ਜਾ ਸਕੇ, ਕਰੋ ਕ੍ਰਿਪਾ ਸਾਧ ਸੰਗਤ ! ਵਿਚਾਰ ਦੀ ਅਰੰਭਤਾ ਤੋਂ ਪਹਿਲਾਂ ਅਸੀਸ ਬਖ਼ਸ਼ੋ। ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਸੱਚੇ ਪਾਤਿਸ਼ਹ ਆਪ ਆਪਣੀ ਕਲਾ ਵਰਤਾਉ, ਆਪਣੇ ਪਵਿੱਤਰ ਅੰਮ੍ਰਿਤ ਬਚਨ ਅਤੇ ਜੀਵਨ ਦੀ ਵਿਚਾਰ ਆਪ ਹੀ ਕਰਾ ਲਉ। ਗੁਰੂ ਬਖ਼ਸ਼ੀ ਫਤਹਿ ਪ੍ਰਵਾਨ ਕਰੋ ਜੀ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚੋਂ ਬਾਬਾ ਫ਼ਰੀਦ ਦਾ ਇਹ ਸਲੋਕ ਹੈ :

*ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥*
*ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ॥*

(ਅੰਗ ੧੩੭੯)

ਇਹ ਸਰੀਰ ਪੰਜਾਂ ਤੱਤਾਂ ਦਾ ਪੁਤਲਾ ਹੈ। ਇਸ ਸਰੀਰ ਦੇ ਅੰਦਰ ਪ੍ਰਮਾਤਮਾ ਨੇ ਆਪਣੀ ਜੋਤ ਟਿਕਾਈ ਹੈ। ਖ਼ਾਕ ਵਿਚ ਉਸ ਨੇ ਆਪਣਾ ਨੂਰ ਟਿਕਾਇਆ ਹੈ। ਜਿਥੇ ਉਸ ਦੀ ਜੋਤ ਵਿਦਮਾਨ ਹੈ, ਜਿਥੇ ਇਹ ਸਰੀਰ ਪੰਚਾਂ ਤੱਤਾਂ ਦੇ ਪੁਤਲੇ ਦੇ ਅੰਦਰ ਪੰਜ ਵਿਸ਼ੇ ਹਨ, ਪੰਜ ਵਿਕਾਰ ਵੀ ਹਨ, ਉਥੇ ਪ੍ਰਮਾਤਮਾ ਦੀ ਦਇਆ ਨਾਲ ਇਸ ਸਰੀਰ ਦੇ ਅੰਦਰ ਦੈਵੀ ਗੁਣਾਂ

ਦਾ ਖ਼ਜ਼ਾਨਾ ਵੀ ਹੈ। ਹਜ਼ੂਰ ਸੱਚੇ ਪਾਤਿਸ਼ਾਹ ਜੀ ਨੇ ਅੰਮ੍ਰਿਤ ਬਚਨ ਕਹੇ ਹਨ ਕਿ ਜਿਸ ਸਰੀਰ ਵਿਚ ਬਿਰਹਾ ਨਹੀਂ, ਉਹ ਸਰੀਰ ਸ਼ਮਸ਼ਾਨ ਭੂਮੀ ਹੈ, ਪਰ ਜਿਸ ਤਨ ਵਿਚ ਬਿਰਹਾ ਪੈਦਾ ਹੋ ਜਾਏ ਅਤੇ ਜਿਸ ਪ੍ਰਤੀ ਪੈਦਾ ਹੋ ਜਾਏ, ਉਥੇ ਦੁਨੀਆਂ ਭਰ ਦੇ ਹਕੀਮ, ਦੁਨੀਆਂ ਭਰ ਦੇ ਮੰਤਰ ਕਰਨ ਵਾਲੇ ਆ ਜਾਣ ਪਰੰਤੂ ਜਿਸ ਅੰਦਰ ਪਿਆਰੇ ਦੀ ਬਿਰਹਾ ਪੈਦਾ ਹੋ ਗਈ, ਉਸ ਉੱਪਰ ਕੋਈ ਮੰਤਰ ਅਸਰ ਨਹੀਂ ਕਰਦਾ। ਉਹ ਵਿਯੋਗ ਵਿਚ ਦਿਨ ਰਾਤ ਪਿਆਰੇ ਨੂੰ ਪੁਕਾਰਦਾ ਹੈ। ਲੋਕ ਕਈ ਵਾਰ ਉਸ ਨੂੰ ਕਮਲਾ ਤੇ ਸ਼ੁਦਾਈ ਕਹਿੰਦੇ ਹਨ। ਜੇਕਰ ਕੋਈ ਧਨ ਲੈ ਕੇ ਆਏ ਤੇ ਆਖੇ ਤੂੰ ਆਪਣੇ ਗੁਰੂ ਨੂੰ ਛੱਡ ਦੇ ਤਾਂ ਜਿਸ ਦੇ ਅੰਦਰ ਗੁਰੂ ਦਾ ਬਿਰਹਾ ਹੈ, ਉਹ ਧਨ ਦੇ ਮੰਤਰ ਨੂੰ ਠੁਕਰਾ ਦੇਵੇਗਾ, ਪਰ ਗੁਰੂ ਵਾਲਾ ਪਾਸਾ ਨਹੀਂ ਛੱਡੇਗਾ।

ਹਜ਼ੂਰ ਕਹਿੰਦੇ ਹਨ ਕਿ ਬਿਰਹਾ ਪ੍ਰਮਾਤਮਾ ਦੀ ਇਕ ਦਾਤ ਹੈ। ਇਹ ਵਿਛੋੜੇ ਵਿਚੋਂ ਉਪਜਦਾ ਹੈ। ਵਿਛੋੜੇ ਦੀਆਂ ਕਸਕਾਂ ਹੀ ਤਾਂ ਬਿਰਹਾ ਨੂੰ ਜਨਮ ਦੇਂਦੀਆਂ ਹਨ। ਹਜ਼ੂਰ ਸੱਚੇ ਪਾਤਿਸ਼ਾਹ ਗੁਰੂ ਨਾਨਕ ਸਾਹਿਬ ਜੀ ਦੇ ਬਚਨ ਹਨ ਕਿ ਜਿਵੇਂ ਇਕ ਭਿਖਾਰੀ ਹੱਥ ਵਿਚ ਖੱਪਰ ਪਕੜਦਾ ਹੈ ਤੇ ਲੋਕਾਂ ਦੇ ਦਰਵਾਜ਼ਿਆਂ 'ਤੇ ਖਲੋ ਕੇ ਕਹਿੰਦਾ ਹੈ, ਮੇਰੇ ਖਪਰ ਵਿਚ ਕੋਈ ਖ਼ੈਰ ਪਾਉ। ਪਰੰਤੂ ਜਿਹੜਾ ਪ੍ਰਭੂ ਦੇ ਪਿਆਰ ਵਿਚ ਬਿਰਹੀ ਹੈ, ਉਸ ਨੇ ਆਪਣੇ ਦਿਲ ਨੂੰ ਖੱਪਰ ਬਣਾਇਆ ਹੈ। ਉਹ ਆਪਣੇ ਰੱਬੀ ਪਿਆਰਿਆਂ ਦੇ ਦਰਵਾਜ਼ੇ 'ਤੇ ਖਲੋ ਕੇ ਅਵਾਜ਼ ਦੇਂਦਾ ਹੈ ਕਿ ਕੋਈ ਹੈ, ਜਿਹੜਾ ਮੇਰੇ ਅੰਦਰ ਦੇ ਭਾਂਡੇ ਵਿਚ ਪਿਆਰ ਦੇ ਦਰਸ਼ਨਾਂ ਦੀ ਖ਼ੈਰ ਪਾ ਦੇਵੇ। ਹਜ਼ੂਰ ਦਾ ਬਚਨ ਹੈ :

*ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥ ਮੈ ਦੇਵਾਨਾ ਭਇਆ ਅਤੀਤੁ॥*
*ਕਰ ਕਾਸਾ ਦਰਸਨ ਕੀ ਭੂਖ॥ ਮੈ ਦਰਿ ਮਾਗਉ ਨੀਤਾ ਨੀਤ॥ ੧॥*

ਕੀ ਮੰਗਦਾ ਹੈ ? ਕਹਿਣ ਲੱਗੇ :

*ਤਉ ਦਰਸਨ ਕੀ ਕਰਉ ਸਮਾਇ॥ ਮੈ ਦਰਿ ਮਾਗਤੁ ਭੀਖਿਆ ਪਾਇ॥*

(ਅੰਗ ੭੨੧)

ਮੇਰੇ ਇਸ ਹਿਰਦੇ ਦੇ ਖੱਪਰ ਵਿਚ ਖ਼ੈਰ ਪਾਉ ਆਪਣੇ ਦਰਸ਼ਨਾਂ ਦੀ।

ਸਤਿਗੁਰੂ ਚਮਕੌਰ ਦੀ ਗੜ੍ਹੀ ਤੋਂ ਤਿੰਨ ਸਿੱਖ ਨਾਲ ਲੈ ਕੇ ਬਾਹਰ ਨਿਕਲੇ। ਉਹ ਹਨ, ਪਿਆਰੇ ਭਾਈ ਦਇਆ ਸਿੰਘ ਜੀ, ਪਿਆਰੇ ਭਾਈ ਧਰਮ ਸਿੰਘ ਜੀ ਤੇ ਪਿਆਰੇ ਭਾਈ ਮਾਨ ਸਿੰਘ ਜੀ। ਹਜ਼ੂਰ ਨੇ ਤੁਰਦਿਆਂ ਕਲਗੀ ਭਾਈ ਸੰਗਤ ਸਿੰਘ ਜੀ ਨੂੰ ਦੇ ਦਿੱਤੀ। ਅਸੀਂ ਕਹਿੰਦੇ ਹਾਂ ਕਿ ਚਿਹਰਾ ਮਿਲਦਾ ਹੈ। ਇਥੇ ਚਿਹਰੇ ਮਿਲਦੇ ਸੱਕੇ ਭਰਾ ਵੀ ਸਾਥ ਛੱਡ ਦੇਂਦੇ ਹਨ। ਉਹਦਾ ਇਕੱਲਾ ਚਿਹਰਾ ਹੀ ਨਹੀਂ ਮਿਲਿਆ, ਭਾਈ ਸੰਗਤ ਸਿੰਘ ਜੀ ਦਾ ਅੰਦਰ ਵੀ ਗੁਰੂ ਗੋਬਿੰਦ ਸਿੰਘ ਜੀ ਨਾਲ ਮਿਲਿਆ ਹੋਇਆ ਹੈ। ਉਸ ਨੂੰ ਪਤਾ ਹੈ ਕਿ ਮੈਨੂੰ ਸਵੇਰੇ ਮੌਤ ਦਾ

ਸਾਹਮਣਾ ਕਰਨਾ ਪੈਣਾ ਹੈ, ਪਰ :

*ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥*

(ਅੰਗ ੮੩)

ਪਿਆਰੇ ਤੋਂ ਕੁਰਬਾਨ ਹੋ ਜਾਣਾ ਹੈ।

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥*

(ਅੰਗ ੯੧੮)

ਹਜ਼ੂਰ ਨੇ ਪਿਆਰੇ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ ਨੂੰ ਗੜ੍ਹੀ 'ਚੋਂ ਨਿਕਲਣ ਤੋਂ ਪਹਿਲਾਂ ਕਿਹਾ, ਇਸ ਤਾਰੇ ਦੀ ਸੇਦ ਰੱਖਿਉ। ਆਪਾਂ ਵੱਖ-ਵੱਖ ਦਿਸ਼ਾਵਾਂ ਵੱਲ ਨਿਕਲਾਂਗੇ, ਪਰ ਇਸ ਤਾਰੇ ਦੀ ਸੇਦ 'ਤੇ ਆਪਾਂ ਇਕੱਠੇ ਜ਼ਰੂਰ ਹੋਵਾਂਗੇ।

ਸਤਿਗੁਰੂ ਚਮਕੌਰ ਦੀ ਗੜ੍ਹੀ ਵਿਚੋਂ ਨਿਕਲੇ। ਦੇਖੋ, ਪੁੱਤਰਾਂ ਦੇ ਸਰੀਰ ਕੋਲ ਪਏ ਹਨ ਬਾਹਰ। ਸਤਿਗੁਰੂ ਲੱਗਦੇ ਹਨ ਪੁੱਤਰ ਦੀ ਲਾਸ਼ ਨਾਲ। ਉਹਨਾਂ ਦੇ ਚਰਨ ਅੱਟਕੇ ਤੇ ਦੇਖਿਆ ਪੁੱਤਰ ਦੇ ਚੇਹਰੇ ਨੂੰ। ਭਾਈ ਦਇਆ ਸਿੰਘ ਜੀ ਆਪਣਾ ਕਮਰਕੱਸਾ ਖੋਲ੍ਹਣ ਲੱਗੇ ਹਨ। ਸਤਿਗੁਰੂ ਜੀ ਨੇ ਪੁੱਛਿਆ ਕਿਸ ਲਈ ? ਸੱਚੇ ਪਾਤਿਸ਼ਾਹ ! ਆਪ ਜੀ ਦੇ ਪੁੱਤਰ ਦਾ ਸਰੀਰ ਪਿਆ ਹੈ। ਮੈਂ ਇਸ ਕਪੜੇ ਦੇ ਨਾਲ ਚੇਹਰੇ ਨੂੰ ਢੱਕਣਾ ਚਾਹੁੰਦਾ ਹਾਂ। ਮਾਲਕ ! ਤੇਰੇ ਤਾਂ ਤੀਰਾਂ ਨੂੰ ਵੀ ਸੋਨਾ ਲੱਗਾ ਹੈ। ਇਸ ਕਰ ਕੇ ਲੱਗਾ ਹੈ ਕਿ ਜੇਕਰ ਤੇਰੇ ਤੀਰ ਦੇ ਨਾਲ ਕੋਈ ਜ਼ਖ਼ਮੀ ਹੋਇਆ ਹੋਵੇ ਤਾਂ ਉਹਦੀ ਦਵਾ ਹੋ ਸਕੇ ਅਤੇ ਕੋਈ ਮਾਰਿਆ ਜਾਵੇ ਤਾਂ ਉਹਦਾ ਅੰਤਿਮ ਕਿਰਿਆ ਕਰਮ ਕੀਤਾ ਜਾ ਸਕੇ। ਤੁਸੀਂ ਤਾਂ ਜਿਹੜੇ ਦੁਸ਼ਮਣ ਚੱਲ ਕੇ ਆਏ ਹਨ, ਉਹਨਾਂ ਦੇ ਪੁੱਤਰਾਂ ਦੀਆਂ ਲਾਸ਼ਾਂ ਸਮੇਟਣ ਲਈ ਵੀ ਤੀਰਾਂ ਨੂੰ ਸੋਨਾ ਲਾਇਆ ਹੈ, ਮੈਂ ਆਪ ਜੀ ਦੇ ਪੁੱਤਰ ਦਾ ਮੂੰਹ ਢੱਕਣਾ ਚਾਹੁੰਦਾ ਹਾਂ। ਹਜ਼ੂਰ ਨੇ ਕਿਹਾ, ਦਇਆ ਸਿੰਘ, ਇਥੇ ਦੋ ਅਜੀਤ ਤੇ ਜੁਝਾਰ ਨਹੀਂ ਹਨ। ਕਪੜਾ ਤੇਰੇ ਕੋਲ ਇਕ ਹੈ। ਇਥੇ ਹਰ ਸਿੱਖ ਵਿਚ ਮੇਰੇ ਪੁੱਤਰ ਦਾ ਚਿਹਰਾ ਨਜ਼ਰ ਆਉਂਦਾ ਹੈ।

ਹਜ਼ੂਰ ਸਿੱਖਾਂ ਨੂੰ ਲੈ ਕੇ ਵੱਖ-ਵੱਖ ਰਸਤਿਆਂ ਤੋਂ ਨਿਕਲੇ, ਪਰ ਚੁੱਪ ਕਰ ਕੇ ਨਹੀਂ। ਚੜ੍ਹਦੀ ਕਲਾ ਦਾ ਪੈਗ਼ੰਬਰ, ਮਰਦ ਅਗੰਮੜਾ ਉਸ ਨੇ ਤਾੜੀ ਮਾਰ ਕੇ ਕਿਹਾ, ਹਿੰਦ ਦਾ ਪੀਰ ਜਾ ਰਿਹਾ ਹੈ। ਇਕ ਪਾਸਿਉਂ ਹਜ਼ੂਰ ਨੇ, ਦੂਸਰੇ ਪਾਸਿਉਂ ਭਾਈ ਦਇਆ ਸਿੰਘ ਜੀ ਨੇ, ਤੀਜੇ ਪਾਸਿਉਂ ਭਾਈ ਧਰਮ ਸਿੰਘ ਜੀ ਨੇ ਕਿਹਾ। ਚਾਰ ਚੁਫੇਰਿਉਂ ਆਵਾਜ਼ ਆਉਣ ਲੱਗੀ ਕਿ ਹਿੰਦ ਦਾ ਪੀਰ ਜਾ ਰਿਹਾ ਹੈ। ਮਸ਼ਾਲਚੀ ਨੇ ਮਸ਼ਾਲ ਚੁੱਕੀ ਤਾਂ ਉਹਨੂੰ ਤੀਰ ਮਾਰ ਕੇ ਮਸ਼ਾਲ ਬੁਝਾ ਦਿੱਤੀ। ਦੁਸ਼ਮਣ ਦੀ ਫ਼ੌਜ ਆਪਸ ਵਿਚ ਗੁਥਮ ਗੁੱਥਾ ਹੁੰਦੀ ਰਹੀ, ਪਰ ਹਜ਼ੂਰ ਚਮਕੌਰ ਦੀ ਧਰਤੀ ਤੋਂ, ਪੁੱਤਰਾਂ ਦੀਆਂ ਲਾਸ਼ਾਂ ਕੋਲੋਂ, ਸਿੱਖਾਂ ਦੇ ਪਵਿੱਤਰ ਤਨ ਦੇ ਕੋਲੋਂ ਨਿਕਲਦੇ ਹੋਏ

ਅੱਗੇ ਨੂੰ ਆ ਗਏ। ਰਸਤੇ ਵਿਚ ਅਲਫੂ ਤੇ ਗਾਮੂ ਦੋ ਮੁਸਲਮਾਨ ਮਿਲੇ ਹਨ। ਉਹਨਾਂ ਨੇ ਹਜ਼ੂਰ ਨੂੰ ਪਹਿਚਾਣ ਲਿਆ। ਮਹਾਰਾਜ ਜੀ ਨੇ ਉਹਨਾਂ ਵੱਲ ਮੋਹਰਾਂ ਵੀ ਸੁੱਟੀਆਂ, ਖ਼ਾਮੋਸ਼, ਚੁੱਪ ਰਹਿਣ ਦੀ ਗੱਲ ਕੀਤੀ, ਪਰ ਉਹ ਲਾਲਚ ਵਿਚ ਆਏ ਕਿ ਇਨਾਮ ਮਿਲੇਗਾ, ਰੌਲਾ ਪਾਉਣ ਲੱਗੇ ਤਾਂ ਇਤਿਹਾਸ ਨੇ ਇਥੇ ਕਿਹਾ ਹੈ ਕਿ ਹਜ਼ੂਰ ਨੇ ਦੋਨਾਂ ਨੂੰ ਇਥੇ ਸੋਧ ਦਿੱਤਾ।

ਹਜ਼ੂਰ ਕੋਲ ਸ਼ਸਤਰ ਹੈ, ਸ੍ਰੀ ਸਾਹਿਬ ਹੈ। ਦੇਖੋ ਅਨੰਦਪੁਰ ਤੋਂ ਚੱਲੇ ਹਨ ਤਾਂ ਕੋਈ ਪ੍ਰਸ਼ਾਦਾ ਪਾਣੀ ਨਹੀਂ। ਸਰਸਾ ਨੂੰ ਪਾਰ ਕੀਤਾ। ਕਿਹੋ ਜਿਹੀ ਰਾਤ ਨੂੰ ਇਥੇ ਪਹੁੰਚੇ। ਦਿਨੇ ਸਾਰਾ ਦਿਨ ਚਲਦੇ ਰਹੇ, ਮੁਕਾਬਲਾ ਕਰਦੇ ਰਹੇ। ਚਮਕੌਰ ਦੀ ਗੜ੍ਹੀ ਵਿਚ ਰਾਤ ਰਹੇ। ਸਵੇਰੇ ਅੱਖਾਂ ਦੇ ਸਾਹਮਣੇ ਪੁੱਤਰ ਤੇ ਸਿੱਖ ਸ਼ਹੀਦ ਹੋਏ, ਪਰ ਅਸੀਂ ਜਜ਼ਬਾਤ ਵਿਚ ਹਾਂ, ਪਰ ਸਾਡੇ ਅੰਦਰ ਇਹ ਬਿਰਹਾ ਹੋਣਾ ਹੀ ਚਾਹੀਦਾ ਹੈ। ਸਾਰਾ ਦਿਨ, ਸਾਰੀ ਰਾਤ ਹਜ਼ੂਰ ਚੱਲਦੇ ਪਏ ਸਨ। ਸਫ਼ਰ ਕਰਦਿਆਂ ਇਤਿਹਾਸ ਕਹਿੰਦਾ ਹੈ ਕਿ ਚਰਨਾਂ ਦਾ ਜੋੜਾ ਵੀ ਮਹਾਰਾਜ ਜੀ ਨੇ ਉਤਾਰ ਦਿੱਤਾ। ਹਜ਼ੂਰ ਜੀ ਦੇ ਚਰਨ ਨੰਗੇ ਹਨ। ਰਸਤਾ ਕੋਈ ਸਾਫ਼ ਨਹੀਂ। ਜਿਧਰ ਤੁਰੇ ਹਨ, ਰਸਤੇ ਵਿਚ ਕੰਡੇ ਹਨ, ਝਾੜੀਆਂ ਹਨ। ਸਤਿਗੁਰੂ ਜੀ ਦੇ ਪਵਿੱਤਰ ਚਰਨ ਉਹਨਾਂ ਕੰਡਿਆਂ ਨੂੰ ਲਿਤਾੜਦੇ ਹੋਏ, ਉਹਨਾਂ ਝਾੜੀਆਂ ਦੀਆਂ ਛਿਲਤਰਾਂ ਉਹਨਾਂ ਦੇ ਕੰਡਿਆਂ ਦੀਆਂ ਜਿਹੜੀਆਂ ਖਰੋਚਾਂ ਸਨ, ਉਹਨੂੰ ਸਹਾਰਦੇ ਹੋਏ ਅੱਗੇ ਵੱਧ ਰਹੇ ਸਨ।

ਹਜ਼ੂਰ ਇਕ ਥਾਂ 'ਤੇ ਆ ਪਹੁੰਚੇ। ਸੱਚੀ ਸ੍ਰਕਾਰ ਨੇ ਦੇਖਿਆ ਕਿ ਬੱਦਲ ਛਾਏ ਹਨ। ਟਿੰਡ ਦਾ ਸਰ੍ਹਾਣਾ ਬਣਾਇਆ ਹੈ। ਇਤਿਹਾਸ ਕਹਿੰਦਾ ਹੈ ਕਿ ਸੱਚੀ ਸ੍ਰਕਾਰ ਨੇ ਲੇਟਣ ਤੋਂ ਪਹਿਲਾਂ ਇਸ ਅਸਥਾਨ 'ਤੇ ਬਾਣੀ ਉਚਾਰਨ ਕੀਤੀ ਤੇ ਕਿਹਾ, ਸ਼ੁਕਰ ਹੈ।

*ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥*

ਦੇਖੋ ਉਸ ਨੂੰ ਪਿਆਰਾ ਮਿੱਤਰ ਕਹਿ ਰਹੇ ਹਨ। ਉਹਦੇ ਤੋਂ ਕੁਰਬਾਨ ਜਾ ਰਹੇ ਹਨ। ਸਿਆਲ ਦੇ ਦਿਨ ਹਨ। ਲੋਕ ਰਜ਼ਾਈਆਂ ਵਿਚ ਠੰਡ ਤੋਂ ਬੱਚਦੇ ਪਏ ਹਨ ਅਤੇ ਮਹਾਰਾਜ ਕਹਿੰਦੇ ਹਨ, ਜੇ ਤੇਰੀ ਬੰਦਗੀ ਨਹੀਂ ਤਾਂ ਰਜ਼ਾਈਆਂ ਵੀ ਰੋਗ ਬਣ ਜਾਂਦੀਆਂ ਹਨ। ਲੋਕ ਘਰਾਂ ਵਿਚ ਬੈਠੇ ਗਰਮੈਸ਼ ਲੈਂਦੇ ਹਨ, ਪਰ ਸਾਹਿਬ ਕਹਿੰਦੇ ਹਨ, ਸੁਰਾਹੀਆਂ ਤੇਰੇ ਨਾਮ ਤੋਂ ਬਿਨਾਂ ਸੂਲ ਹਨ ਤੇ ਪਿਆਰ ਤੋਂ ਬਿਨਾਂ ਪਿਆਲੇ ਖੰਜਰ ਹਨ। ਤੇਰੀ ਬੰਦਗੀ ਤੋਂ ਬਿਨਾਂ ਕਸਾਈਆਂ ਦਾ ਬਿੰਗ ਲੱਗਦਾ ਹੈ। ਮੈਨੂੰ ਇਹ ਮਾਛੀਵਾੜੇ ਦਾ ਸੱਥਰ ਪ੍ਰਵਾਨ ਹੈ, ਪਰ ਮਾਲਕਾ! ਉਹ ਮਹੱਲ ਪ੍ਰਵਾਨ ਨਹੀਂ, ਜਿਹਦੇ ਵਿਚ ਤੇਰੀ ਯਾਦ ਭੁੱਲੇ। ਮੇਰੇ ਪਿਆਰੇ ਮਿੱਤਰਾ! ਮੈਂ ਕੰਡਿਆਂ 'ਤੇ ਵੀ ਬੈਠ ਕੇ ਤੇਰਾ ਸ਼ੁਕਰ ਕਰਦਾ ਿਿਆ ਹਾਂ। ਕਿੰਨੀ ਚੜ੍ਹਦੀ ਕਲਾ ਹੈ :

*ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾ ਦਾ ਕਹਣਾ॥*
*ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ॥*

(ਖਿਆਲ ਪਾਤਿਸ਼ਾਹੀ ੧੦)

ਕਹਿੰਦੇ ਹਨ ਪਿਆਰੇ ਮਿੱਤਰ ਨੂੰ ਮੁਰੀਦ ਦਾ ਹਾਲ ਦੱਸਣਾ ਹੈ। ਤੇਰੇ ਤੋਂ ਬਿਨਾਂ ਰਜਾਈਆਂ ਦਾ ਓਢਣ ਇਕ ਰੋਗ ਹੈ।

*ਨਾਗ ਨਿਵਾਸਾਂ ਦੇ ਰਹਿਣਾ॥*

ਨਿਵਾਸ ਦਾ ਅਰਥ ਹੈ ਉੱਚੇ ਮਹੱਲ ਅਟਾਰੀਆਂ ਦੇ ਵਿਚ ਰਹਿਣਾ। ਤੇਰੇ ਨਾਮ ਤੋਂ ਬਿਨਾਂ ਤਾਂ ਨਾਗਾਂ ਦੇ ਨਾਲ ਰਹਿਣਾ ਹੈ।

*ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆ ਦਾ ਸਹਣਾ॥*

ਪਰ ਇਸ ਧਰਤੀ 'ਤੇ ਬੈਠ ਕੇ ਕਹਿਣ ਲੱਗੇ, ਸਿੱਖੋ ! ਜੇ ਅੰਦਰ ਗੁਰੂ ਪ੍ਰਭੂ ਦਾ ਪਿਆਰ ਹੋਵੇ ਤਾਂ :

*ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆਂ ਦਾ ਰਹਣਾ॥*

ਪਿਆਰੇ ਯਾਰ ਦਾ ਸੱਥਰ ਚੰਗਾ ਹੈ, ਭਠ ਖੇੜਿਆਂ ਦਾ, ਖੇੜਿਆਂ ਦਾ ਅਰਥ ਹੈ ਖ਼ੁਸ਼ੀਆਂ, ਉਹਨਾਂ ਖ਼ੁਸ਼ੀਆਂ ਨੂੰ ਅੱਗ ਲੱਗ ਜਾਏ, ਜਿਨ੍ਹਾਂ ਖ਼ੁਸ਼ੀਆਂ ਵਿਚ ਮੇਰਾ ਪਿਆਰਾ ਵਾਹਿਗੁਰੂ ਭੁੱਲਦਾ ਹੋਵੇ।

ਧੰਨ ਗੁਰੂ ਅਰਜਨ ਦੇਵ ਜੀ ਦਾ ਬਚਨ ਹੈ :

*ਰੂਖੋ ਭੋਜਨ ਭੂਮ ਸੈਨ*

ਜ਼ਮੀਨ 'ਤੇ ਸੌਣਾ ਤੇ ਸੁੱਕੀ ਰੋਟੀ ਵੀ ਹੋਵੇ ਕੋਲ, ਛੱਤੀ ਪ੍ਰਕਾਰ ਦੇ ਭੋਜਨ ਨਾ ਹੋਣ, ਸੁੱਕੀ ਰੋਟੀ ਹੋਵੇ।

*ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ॥*

(ਅੰਗ ੧੩੦੬)

ਜ਼ਮੀਨ 'ਤੇ ਸੌਣਾ ਵੀ ਪ੍ਰਵਾਨ ਹੈ, ਪਰ ਪਿਆਰੇ ਦੀ ਯਾਦ ਕੋਲ ਹੋਵੇ।

ਧੰਨ ਗੁਰੂ ਗੋਬਿੰਦ ਸਿੰਘ ਸੱਚੀ ਸਰਕਾਰ ਸਰੀਰ ਨੂੰ ਥਕਾਵਟ ਹੈ। ਮਹਾਰਾਜ ਜੀ ਨੇ ਟਿੰਡ ਦਾ ਸਰ੍ਹਾਣਾ ਕੀਤਾ ਹੈ। ਸਤਿਗੁਰੂ ਦੇ ਅੰਗੂਠੇ 'ਤੇ, ਇਤਿਹਾਸ ਕਹਿੰਦਾ ਹੈ ਕਿ ਇਕ ਛੱਲਾ ਸੀ, ਜਿਵੇਂ ਆਪਾਂ ਛੱਲਾ ਪਾਉਂਦੇ ਹਾਂ। ਪਰ ਜਿੰਨੇ ਵੀ ਉਹ ਛੱਲਾ ਭੇਟਾ ਕੀਤਾ ਸੀ, ਉਹਦੇ ਵਿਚ ਹੀਰੇ ਦੀਆਂ ਕਲੀਆਂ ਲਾਈਆਂ ਸਨ। ਜਦੋਂ ਹਜ਼ੂਰ ਤੀਰ ਚਲਾਉਂਦੇ ਸਨ ਤਾਂ ਉਸ ਅੰਗੂਠੇ ਦੇ ਨਾਲ ਤੀਰ ਨਾਲ ਕਮਾਨ ਦੀ ਤੰਦੀ ਖਿਚਦੇ ਹਨ ਤਾਂਕਿ ਅਗੂੰਠੇ ਦੇ ਉੱਤੇ ਨਿਸ਼ਾਨ ਨਾ ਪਵੇ। ਉਹ ਸੱਚੀ ਸਰਕਾਰ ਨੇ ਆਪਣੇ ਅੰਗੂਠੇ 'ਤੇ ਪਾਇਆ ਹੋਇਆ ਸੀ। ਮਹਾਰਾਜ ਆਏ, ਟਿੰਡ ਦਾ ਸਰ੍ਹਾਣਾ ਕੀਤਾ। ਤਵਾਰੀਖ਼ ਕਹਿੰਦੀ ਹੈ ਕਿ ਕਿਵੇਂ ਵਿਸਰਾਮ ਕੀਤਾ। ਮਹਾਰਾਜ ਜੀ ਨੇ ਆਪਣਾ ਖੱਬਾ ਪਾਸਾ ਲਾਇਆ ਜ਼ਮੀਨ ਵਾਲੇ ਪਾਸੇ ਤੇ ਸੱਜਾ ਪਾਸਾ ਜਿਹੜਾ ਸੀ ਉਹ ਉੱਚਾ ਸੀ। ਤੇ ਜਿਸ ਪਾਸੇ ਰਾਹ ਹੈ, ਉਸ ਪਾਸੇ ਮੁਖ ਹੈ ਤਾਂਕਿ ਕੋਈ ਬੰਦਾ ਆਵੇ ਤਾਂ ਸੁਚੇਤ ਹੋਇਆ

ਜਾਵੇ। ਸ੍ਰੀ ਸਾਹਿਬ ਕੋਲ ਹੈ। ਉਹਨੂੰ ਘੁਟ ਕੇ ਆਪਣੇ ਸੀਨੇ ਨਾਲ ਲਾਇਆ ਹੋਇਆ ਹੈ ਤੇ ਉਹ ਅੰਗੂਠੇ 'ਤੇ ਪਾਏ ਹੋਏ ਛੱਲੇ ਦੀ ਚਮਕ ਹੈ। ਅੱਜ ਕਈ ਦਿਨਾਂ ਤੋਂ ਬਾਅਦ ਨਾ ਸੁੱਖ, ਨਾ ਰੋਟੀ, ਨਾ ਪਾਣੀ, ਕੁਝ ਵੀ ਸੁੱਖ ਨਹੀਂ।

ਸੱਚੀ ਸ੍ਰਕਾਰ ਅੱਜ ਮਾਛੀਵਾੜੇ ਦੇ ਇਸ ਅਸਥਾਨ 'ਤੇ ਆਰਾਮ ਕਰਨ ਲੱਗੇ ਹਨ। ਕਕਰੀਲੀ ਰਾਤ ਹੈ। ਇਥੇ ਹੀ ਗਿਆਨੀ ਗਿਆਨ ਸਿੰਘ ਜੀ, ਭਾਈ ਵੀਰ ਸਿੰਘ ਜੀ, ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਵਿਚ, ਉਹਨਾਂ ਕਵੀਆਂ ਨੇ ਆਪਣੇ ਅੰਦਰ ਦਾ ਬਿਰਹਾ ਪ੍ਰਗਟ ਕੀਤਾ। ਕਹਿੰਦੇ ਹਨ ਕਰੋ ਦਰਸ਼ਨ ਉਸ ਦਿਵਯ ਮੂਰਤੀ ਦੇ ਜਿਸ ਦਾ ਜਨਮ ਹੋਇਆ, ਤੇ ਕਰੀਮ ਬਖ਼ਸ਼ ਤੇ ਰਹੀਮ ਬਖ਼ਸ਼ ਨੇ ਆਪਣੇ ਘਰੋਂ ਬਹੁਤ ਕੁਝ ਕੁਰਬਾਨ ਕੀਤਾ। ਸੱਚੀ ਸਰਕਾਰ ਚੱਲਦੇ ਹਨ। ਬਾਲ ਅਵਸਥਾ ਵਿਚ ਸਿੱਖ ਉਹਨਾਂ ਨੂੰ ਆਪਣੇ ਮੋਢਿਆਂ ਦੇ ਉੱਪਰ ਚੁੱਕ ਕੇ ਲਾਡ ਲਡਾਉਂਦੇ ਹਨ। ਇਕ ਵਕਤ ਆਇਆ। ਜਦੋਂ ਅਨੰਦਪੁਰ ਸਾਹਿਬ ਦੇ ਕਿਲ੍ਹੇ ਬਣੇ ਹਨ। ਉਸ ਦਿਵਯ ਮੂਰਤੀ ਨੂੰ ਦੇਖੋ। ਜਦੋਂ ਚਲਦੇ ਹਨ ਤਾਂ ਅੱਗੇ ਗ਼ਲੀਚੇ ਵਿਛਾਏ ਜਾਂਦੇ ਹਨ। ਰੇਸ਼ਮੀ ਬਸਤਰ ਤਨ ਦੇ ਉੱਪਰ ਹਨ। ਰੇਸ਼ਮੀ ਪੁਸ਼ਾਕਾਂ ਦੇ ਨਾਲ ਉਹਨਾਂ ਦੇ ਬਿਸਤਰੇ ਅਤਿ ਦੇ ਕੀਮਤੀ ਹਨ ਤੇ ਜਦੋਂ ਆਪਣੇ ਦਰਬਾਰ ਦੇ ਵਿਚ ਬੈਠਦੇ ਹਨ, ਤਾਂ ਪਰਸ਼ਾਦੀ ਹਾਥੀ ਹਜ਼ੂਰ ਦੇ ਸੀਸ ਉੱਪਰ ਚਵਰ ਕਰਦਾ ਹੈ। ਉਹ ਹਜ਼ੂਰ ਦੇ ਚਰਨ ਧੋਂਦਾ ਹੈ। ਆਪਣੀ ਸੁੰਡ ਵਿਚ ਕਪੜਾ ਲੈ ਕੇ ਮਹਾਰਾਜ ਜੀ ਦੇ ਚਰਨ ਸਾਫ਼ ਕਰਦਾ ਹੈ। ਜਦੋਂ ਹਜ਼ੂਰ ਤੀਰ ਚਲਾਉਂਦੇ ਹਨ ਤਾਂ ਸੈਂਕੜੇ ਤੀਰਾਂ ਵਿਚੋਂ ਹਾਥੀ, ਤੀਰ ਗੁਰਦੇਵ ਦਾ ਪਹਿਚਾਣ ਕੇ ਲਿਆਉਂਦਾ ਹੈ। ਉਹਦੇ ਘਰ ਵਿਚ ਚੰਦਨ ਦੀ ਚੌਕੀ ਹੈ। ਉਹਦੇ ਸੀਸ ਦੇ ਉੱਪਰ ਕੀਮਤੀ ਸ਼ਾਮਿਆਨੇ ਹਨ।

ਸੱਚੀ ਸ੍ਰਕਾਰ ਦੇ ਸਾਹਮਣੇ ਲਿਖਾਰੀ ਆਉਂਦੇ ਹਨ, ਤਾਂ ਕਵਿਤਾ ਦਾ ਕਦਰਦਾਨੀ, ਕਿਸੇ ਕਵਿਤਾ ਨੂੰ ਸੁਣ ਕੇ ਉਹਨੂੰ ਖੱਚਰਾਂ ਭਰ ਕੇ ਸੋਨੇ ਦੀਆਂ ਦੇ ਦੇਂਦਾ ਹੈ। ਕੋਈ ਲੋੜਵੰਦ ਆਉਂਦਾ ਹੈ ਤਾਂ ਉਹਦੇ ਘਰ ਨੂੰ ਭਰ ਦੇਂਦੇ ਹਨ, ਪਰ ਕਹਿੰਦੇ ਹਨ, ਅੱਜ ਉਸ ਦਿਵਯ ਮੂਰਤੀ ਨੂੰ ਦੇਖੋ, ਨਾ ਚਾਰੇ ਪੁੱਤਰ ਕੋਲ ਹਨ, ਨਾ ਮਾਤਾ, ਨਾ ਮਹਿਲ ਹਨ। ਨਾ ਹਾਥੀ, ਨਾ ਘੋੜੇ ਹਨ, ਨਾ ਪਿਆਰੇ ਸਿੱਖ ਹਨ, ਨਾ ਉਹ ਕੀਮਤੀ ਸੋਹਣੀਆਂ ਸੇਜਾਂ ਹਨ, ਜਿੰਨ੍ਹਾਂ 'ਤੇ ਰੋਜ਼ ਸੌਂਦੇ ਸਨ। ਅੱਜ ਜ਼ਮੀਨ 'ਤੇ, ਸੱਥਰਾਂ 'ਤੇ ਹਜ਼ੂਰ ਟਿੰਡ ਦਾ ਸਰ੍ਹਾਣਾ ਕਰ ਕੇ ਪਏ ਹਨ। ਪਰ ਅਖ਼ੀਰ ਉਹ ਕਹਿੰਦੇ ਹਨ ਕਿ ਮਨਾ ! ਸੋਚਣਾ ਛੱਡ ਦੇ ਉਸ ਸੱਚੀ ਸ੍ਰਕਾਰ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਬਾਰੇ। ਉਹ ਤਾਂ ਸਾਡਾ ਦੁੱਖ ਕੱਟਣ ਵਾਸਤੇ ਆਏ ਹਨ। ਉਹ ਤਾਂ ਦੁੱਖ ਸੁੱਖ ਤੋਂ ਉੱਪਰ ਹਨ। ਉਹਨਾਂ ਦੇ ਉੱਪਰ ਭੁੱਖ ਤੇ ਪਿਆਸ ਦਾ ਕੋਈ ਅਸਰ ਨਹੀਂ। ਉਹ ਸੱਚੀ ਸ੍ਰਕਾਰ ਉਸ ਪਿਤਾ ਦੇ ਪੁੱਤਰ ਹਨ, ਜਿਸ ਬਾਪੂ ਨੇ ਬਾਣੀ ਵਿਚ ਕਿਹਾ ਹੈ :

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*

*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥ ੧॥ ਰਹਾਉ॥*

(ਅੰਗ ੬੩੩)

ਫਿਰ ਹਜ਼ੂਰ ਨੇ ਕਿਹਾ :

*ਸੁਖੁ ਦੂਖੁ ਜਿਹ ਪਰਸੈ ਨਹੀ*

ਇਸ ਥਾਂ 'ਤੇ ਨਾ ਸੁੱਖ ਦਾ ਅਸਰ, ਨਾ ਦੁੱਖ ਦਾ ਅਸਰ ਹੈ।

*ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ॥*
*ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ॥*
*ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੇ ਜਾਨਿ॥*

ਹਜ਼ੂਰ ਨੇ ਕਿਹਾ, ਭਾਈ !

*ਹਰਖੁ ਸੋਗ ਜਾ ਕੈ ਨਹੀ ਬੈਰੀ ਮੀਤ ਸਮਾਨਿ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥*

(ਅੰਗ ੧੪੨੭)

ਹਜ਼ੂਰ ਸੱਚੇ ਪਾਤਿਸ਼ਾਹ ਵਿਸ਼ਰਾਮ ਕਰਦੇ ਹਨ। ਤਿੰਨੇ ਜਿਹੜੇ ਸਿੱਖ ਹਨ, ਉਹ ਵੱਖ-ਵੱਖ ਰਸਤਿਆਂ ਤੋਂ ਇਕੱਠੇ ਹੋ ਗਏ। ਤਾਰੇ ਦੀ ਸੇਧ 'ਤੇ ਇਹ ਸਿੱਖ ਇਥੇ ਆ ਗਏ। ਗੁਰਮੁਖ ਵਿਦਵਾਨ ਭਿੱਜੇ ਹੋਏ ਲਿਖਦੇ ਹਨ ਕਿ ਜਦੋਂ ਪਿਆਰੇ ਭਾਈ ਦਇਆ ਸਿੰਘ ਜੀ ਅੱਗੇ ਤੁਰਨ ਲੱਗਦੇ ਹਨ ਤਾਂ ਅੱਗੇ ਪੈਰ ਧਰਨ ਨੂੰ ਦਿਲ ਨਹੀਂ ਕਰਦਾ। ਅੰਦਰ ਦੀਆਂ ਖਿੱਚਾਂ ਹਨ। ਦੇਖੋ, ਇਥੇ ਇਕ ਬੇਨਤੀ ਜ਼ਰੂਰ ਕਰਾਂਗਾ। ਮੁਸੀਬਤ ਆਣ ਪਵੇ ਤਾਂ ਖ਼ੂਨ ਦੇ ਰਿਸ਼ਤੇ ਵੀ ਸਾਥ ਛੱਡ ਜਾਂਦੇ ਹਨ। ਉਹਨਾਂ ਤਿੰਨਾਂ ਗੁਰਸਿੱਖਾਂ ਦੇ ਚਰਨਾਂ 'ਤੇ ਨਮਸਕਾਰ ਹੈ, ਜਿਨ੍ਹਾਂ ਨੂੰ ਪਤਾ ਹੈ ਕਿ ਦੁਸ਼ਮਨ ਨੇ ਘੇਰਾ ਪਾਇਆ ਹੋਇਆ ਹੈ। ਉਹ ਮੌਤ ਦੀ ਪਰਵਾਹ ਨਾ ਕਰ ਕੇ ਆਪਣੇ ਪਿਆਰੇ ਮਹਿਬੂਬ ਨੂੰ ਲੱਭਣ ਵਾਸਤੇ ਆਏ ਹਨ। ਘਰਾਂ ਨੂੰ ਨਹੀਂ ਗਏ, ਉਹ ਚੋਜੀ ਪ੍ਰੀਤਮ ਦੇ ਪਿੱਛੇ ਆਏ ਹਨ। ਪਿਆਰੇ ਭਾਈ ਦਇਆ ਸਿੰਘ ਜੀ ਤੁਰਦਿਆਂ ਕਹਿੰਦੇ ਹਨ ਕਿ ਇਥੋਂ ਅੱਗੇ ਪੈਰ ਪੁੱਟਣ ਨੂੰ ਦਿਲ ਨਹੀਂ ਕਰਦਾ, ਕੋਈ ਸਾਨੂੰ ਰੋਕ ਰਿਹਾ ਹੈ। ਪਿੱਛੋਂ ਚਲੇ ਆਏ ਹਾਂ, ਪਰ ਇਹ ਥਾਂ ਕਹਿ ਰਹੀ ਹੈ ਕਿ ਇਥੇ ਰੁਕੋ। ਕਿਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਰੂਹਾਨੀਅਤ ਦਾ ਪੱਖ ਦੇਖੋ। ਜਿਥੇ ਗੁਰੂ ਦੇ ਚਰਨ ਪੈ ਜਾਂਦੇ ਹਨ ਸਿੱਖ ਦੇ ਅੰਦਰ ਉਥੇ ਖਿੱਚ ਪੈਦਾ ਹੋ ਜਾਂਦੀ ਹੈ। ਸੱਚ ਇਹ ਹੈ ਕਿ ਗੁਰੂ ਭਾਵੇਂ ਇਥੇ ਝਾੜ ਦੇ ਓਹਲੇ ਹਨ, ਜੰਡ ਦੇ ਥੱਲੇ ਹਨ, ਪਰ ਸਿੱਖ ਦਾ ਅੰਦਰ ਗੁਰੂ ਨਾਲ ਇੰਨਾ ਜੁੜਿਆ ਹੋਇਆ ਹੈ ਕਿ ਗੁਰੂ ਦਾ ਪਵਿੱਤਰ ਸਰੀਰ ਸਿੱਖ ਨੂੰ ਆਪਣੇ ਵੱਲ ਖਿੱਚ ਰਿਹਾ ਹੈ। ਉਹ ਕਹਿੰਦੇ ਹਨ ਕਿ ਅੱਗੇ ਕਦਮ ਵਧਾਉਣ ਨੂੰ ਦਿਲ ਨਹੀਂ ਕਰਦਾ। ਮੈਨੂੰ ਤਾਂ ਇੰਝ ਲੱਗਦਾ ਹੈ ਕਿ ਇਹ ਸ਼ਬਦ ਉਹਨਾਂ 'ਤੇ ਢੁੱਕਦਾ ਹੈ :

*ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥*

*ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ॥*

(ਆਸਾ ਦੀ ਵਾਰ)

ਉਹਨਾਂ ਗੁਰਸਿੱਖਾਂ ਨੂੰ ਉਹ ਥਾਂ ਲੱਭੀ। ਪਰ ਇਥੇ ਆਪ ਇਤਿਹਾਸ ਤੋਂ ਜਾਣੂ ਹੋ। ਗੁਲਾਬਾ ਤੇ ਪੰਜਾਬਾ ਮਸੰਦ ਭਾਵਨਾ ਵਾਲੇ ਹਨ, ਪਰ ਅੰਦਰ ਦਾ ਸਿਦਕ ਤਾਂ ਰੱਬ ਦੀ ਕ੍ਰਿਪਾ ਨਾਲ ਹੀ ਮਿਲਦਾ ਹੈ। ਇਹ ਹੰਕਾਰ ਨਾਲ ਨਹੀਂ ਮਿਲਦਾ, ਇਹ ਤਾਂ ਵਾਹਿਗੁਰੂ ਦੀ ਕ੍ਰਿਪਾ ਨਾਲ ਹੀ ਮਿਲਦਾ ਹੈ। ਮਹਾਰਾਜ ਕਹਿੰਦੇ ਹਨ :

*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥਿ॥*

(ਅੰਗ ੨੫੬)

ਉਹਨਾਂ ਦਾ ਨੌਕਰ ਇਥੇ ਆਇਆ। ਉਸ ਨੇ ਹਜ਼ੂਰ ਨੂੰ ਦੇਖਿਆ ਕਿ ਟਿੰਡ ਦਾ ਸਰ੍ਹਾਣਾ ਲੈ ਕੇ ਪਏ ਹਨ। ਉਹਨੂੰ ਪਹਿਚਾਣ ਕੋਈ ਨਹੀਂ ਸੀ, ਪਰ ਸੀਨੇ ਨਾਲ ਹਜ਼ੂਰ ਨੇ ਤੇਗ਼ ਲਾਈ ਹੋਈ ਹੈ, ਬਸਤਰ ਲੀਰੋ ਲੀਰ ਸਨ। ਇਤਿਹਾਸਕਾਰ ਕਹਿੰਦਾ ਹੈ ਕਿ ਹਜ਼ੂਰ ਦਾ ਕਛਹਿਰਾ ਵੀ ਖ਼ੂਨ ਦੇ ਨਾਲ ਭਿੱਜ ਕੇ ਹਜ਼ੂਰ ਦੇ ਪਵਿੱਤਰ ਗੋਡਿਆਂ ਦੇ ਨਾਲ ਜੁੜਿਆ ਹੋਇਆ ਹੈ। ਨੌਕਰ ਨੇ ਸੱਚੇ ਪਾਤਿਸ਼ਾਹ ਜੀ ਨੂੰ ਦੇਖਿਆ ਤਾਂ ਮਨ ਵਿਚ ਆਇਆ ਕਿ ਕੋਈ ਰਾਹੀ ਹੈ, ਥੱਕਿਆ ਹੈ, ਵਿਸ਼ਰਾਮ ਕਰਦਾ ਹੈ। ਇੰਨੀ ਦੇਰ ਨੂੰ ਇਹ ਗੁਰੂ ਦੇ ਤਿੰਨੇ ਸਿੰਘ ਆਏ ਹਨ ਤੇ ਉਸ ਨੌਕਰ ਨੇ ਕਿਹਾ ਕਿ ਤੁਹਾਡੇ ਵਰਗਾ ਇਥੇ ਇਕ ਵਿਸ਼ਰਾਮ ਕਰਦਾ ਪਿਆ ਹੈ। ਤੁਹਾਡੇ ਵਰਗਾ ਇਥੇ ਇਕ ਟਿੰਡ ਦਾ ਸਰ੍ਹਾਣਾ ਬਣਾ ਕੇ ਪਿਆ ਹੋਇਆ ਹੈ।

ਉਹਨਾਂ ਪਿਆਰਿਆਂ ਦੇ ਅੰਦਰ ਬਿਰਹਾ ਦੀ ਇਕ ਤਾਂਘ ਉਠੀ। ਸੋਹਣੇ ਮਹੱਲਾਂ ਵਿਚ ਰਹਿਣ ਵਾਲੀ ਸੱਚੀ ਸੂਕਾਰ ਅੱਜ ਇਸ ਧਰਤੀ 'ਤੇ ਸੱਥਰ 'ਤੇ ਵਿਸ਼ਰਾਮ ਕਰ ਰਹੀ ਹੈ। ਸਿੱਖ ਗੁਰਦੇਵ ਦੇ ਚਰਨਾਂ ਵੱਲ ਵੇਖ ਰਹੇ ਹਨ ਅਤੇ ਮਹਾਰਾਜ ਜੀ ਦੇ ਚਰਨਾਂ ਦੀਆਂ ਤਲੀਆਂ ਦੇਖ ਕੇ ਰੋਏ। ਹਜ਼ੂਰ ਦੇ ਪਵਿੱਤਰ ਚਰਨ ਦੇਖੇ ਜਿਨ੍ਹਾਂ ਵਿਚ ਕੰਡੇ ਹਨ। ਹਜ਼ੂਰ ਦੀਆਂ ਲੱਤਾਂ 'ਤੇ ਥਾਂ-ਥਾਂ 'ਤੇ ਕੰਡਿਆਂ ਨੇ ਝਰੀਟਾਂ ਲਾਈਆਂ ਹਨ। ਹਜ਼ੂਰ ਦਾ ਜਾਮਾ ਲੀਰੋ ਲੀਰ ਹੈ। ਮਨ ਵਿਚ ਆਇਆ ਕਿ ਵਿਸ਼ਰਾਮ ਵਿਚ ਹਨ। ਅੱਜ ਪਿਆਰੇ ਭਾਈ ਦਇਆ ਸਿੰਘ ਜੀ ਚਰਨਾਂ ਵੱਲ ਬੈਠ ਗਏ। ਅੰਦਰ ਦੀ ਭਾਵਨਾ ਬਣੀ ਤੇ ਸੱਚੀ ਸੂਕਾਰ ਦੇ ਚਰਨ ਪਕੜ ਲਏ। ਮਹਾਰਾਜ ਜੀ ਦੇ ਮੁਬਾਰਕ ਚਰਨਾਂ ਨੂੰ ਘੁੱਟਣ ਲੱਗ ਪਏ। ਸੱਚੀ ਸੂਕਾਰ ਨੂੰ ਜਦੋਂ ਛੂਹਿਆ ਤਾਂ ਇਕੋ ਦਮ ਹਜ਼ੂਰ ਉਠੇ, ਤੇਗ਼ ਉੱਤੇ ਹੱਥ ਗਏ ਤੇ ਤਿੰਨਾਂ ਸਿੰਘਾਂ ਨੂੰ ਦੇਖਿਆ। ਸੱਚੇ ਪਾਤਿਸ਼ਾਹ ਜੀ ਨੂੰ ਦੇਖ ਕੇ ਉਹਨਾਂ ਦੇ ਨੇਤਰਾਂ ਵਿਚ ਨੀਰ ਆਇਆ ਬਿਰਹਾ ਦਾ। ਇਤਿਹਾਸ ਕਹਿੰਦਾ ਹੈ ਕਿ ਇਸੇ ਜੰਡ ਦੇ ਥੱਲੇ ਸੱਚੀ ਸੂਕਾਰ ਨੇ ਵਾਰੀ ਵਾਰੀ ਸਿੰਘਾਂ ਨੂੰ ਘੁੱਟ ਕੇ ਆਪਣੇ ਸੀਨੇ ਦੇ ਨਾਲ ਲਾਇਆ।

ਸੱਚੀ ਸੂਕਾਰ ਦੇ ਪਵਿੱਤਰ ਤਨ ਨੇ ਪਾਣੀ ਦੀ ਮੰਗ ਕੀਤੀ। ਇਤਿਹਾਸ ਇਥੋਂ ਤੱਕ ਵੀ

ਕਹਿੰਦਾ ਹੈ ਕਿ ਭਾਈ ਮਾਨ ਸਿੰਘ ਨੇ ਮਹਾਰਾਜ ਜੀ ਨੂੰ ਮੋਢਿਆਂ 'ਤੇ ਚੁੱਕ ਕੇ ਲਿਆਂਦਾ ਹੈ। ਇਹ ਸ਼ਰਧਾ ਹੈ। ਇਕ ਸਿੱਖ ਦੀ ਭਾਵਨਾ ਤੁਸੀਂ ਦੇਖੋ। ਮੋਢਿਆਂ 'ਤੇ ਚੁੱਕ ਕੇ ਹਜ਼ੂਰ ਸੱਚੀ ਸ੍ਰਕਾਰ ਨੂੰ ਦੋਨਾਂ ਨੇ ਜਲ ਛਕਾਇਆ ਹੈ।

ਦਿਨ ਚੜ੍ਹ ਗਿਆ ਹੈ। ਇਧਰ ਨੌਕਰ ਘਰ ਗਿਆ ਹੈ। ਜਾ ਕੇ ਗੁਲਾਬੇ ਨੂੰ ਕਹਿਣ ਲੱਗਾ, ਅੱਜ ਬਾਗ਼ ਵਿਚ ਇਕ ਰੂਹਾਨੀ ਚਿਹਰਾ ਪਿਆ ਹੈ। ਉਹਨਾਂ ਦੇ ਤਨ ਦੇ ਬਸਤਰ ਲੀਰੋ ਲੀਰ ਹਨ। ਉਹਨਾਂ ਦੇ ਨਾਲ ਉਹਨਾਂ ਦੇ ਤਿੰਨ ਸਾਥੀ ਹਨ। ਮੈਂ ਵੇਖਿਆ ਹੈ, ਉਹ ਟਿੰਡ ਦਾ ਸਰ੍ਹਾਣਾ ਲੈ ਕੇ ਪਏ ਹੋਏ ਸਨ। ਉਹਨਾਂ ਜਲ ਛੱਕਿਆ ਹੈ। ਗੁਲਾਬੇ ਦੇ ਮਨ ਵਿਚ ਆਇਆ ਕਿ ਧੰਨ ਗੁਰੂ ਗੋਬਿੰਦ ਸਿੰਘ ਜੀ ਸੱਚੇ ਪਾਤਿਸ਼ਾਹ ਹੋਣਗੇ। ਗੁਲਾਬਾ ਆਇਆ ਅਤੇ ਮਹਾਰਾਜ ਜੀ ਦੇ ਦਰਸ਼ਨ ਕੀਤੇ। ਕਿਉਂਕਿ ਪਤਾ ਨਹੀਂ ਕਿਸ ਪਾਸਿਉਂ ਕੋਈ ਸੂਹੀਆ, ਕੋਈ ਫ਼ੌਜ, ਕੋਈ ਹਮਲਾਵਰ ਆ ਚੜ੍ਹੇ, ਦਿਨ ਹਜ਼ੂਰ ਨੇ ਇਥੇ ਬਤੀਤ ਕੀਤਾ।

ਤਵਾਰੀਖ਼ ਕਹਿੰਦੀ ਹੈ ਕਿ ਘਰੋਂ ਗੁਲਾਬੇ ਦਾ ਭਰਾ ਪੰਜਾਬਾ ਵੀ ਆਇਆ। ਉਹਨੇ ਦੁੱਧ ਵਿਚ ਛੁਹਾਰੇ ਪਾ ਕੇ ਲਿਆਂਦੇ, ਕਿਉਂਕਿ ਠੰਡ ਸੀ। ਮਹਾਰਾਜ ਜੀ ਨੂੰ ਲਿਆ ਕੇ ਉਹਨਾਂ ਨੇ ਛੁਹਾਰਿਆਂ ਵਾਲਾ ਦੁੱਧ ਛਕਾਇਆ। ਮਹਾਰਾਜ ਜੀ ਨੂੰ ਬੇਨਤੀ ਕੀਤੀ, ਸੱਚੇ ਪਾਤਿਸ਼ਾਹ ! ਆਪਣੇ ਮੁਬਾਰਿਕ ਚਰਨ ਘਰ ਵਿਚ ਪਾਉ। ਦਿਨ ਇਥੇ ਬਤੀਤ ਹੋਇਆ, ਸ਼ਾਮ ਨੂੰ ਚੁਬਾਰੇ ਵਿਚ ਸੱਚੀ ਸ੍ਰਕਾਰ ਪਹੁੰਚ ਗਈ। ਸਾਰੀ ਵਾਰਤਾ ਸਿੱਖਾਂ ਨਾਲ ਸਾਂਝੀ ਕਰਦੇ ਹਨ, ਪਰ ਇਥੇ ਨਾਲ ਘਰ ਹੈ ਕਾਜ਼ੀ ਦਾ। ਗੁਲਾਬੇ ਤੇ ਪੰਜਾਬੇ ਨੂੰ ਇਕ ਭੈਅ ਸੀ ਕਿ ਜੇ ਪਤਾ ਲੱਗ ਗਿਆ ਤਾਂ ਕੀ ਬਣੇਗਾ ? ਕੀ ਸਾਡੇ ਨਾਲ ਬੀਤੇਗੀ ? ਜਿੰਨੀ ਸੇਵਾ ਕੀਤੀ ਹੈ ਜੇ ਉਹਨੂੰ ਦੇਖੀਏ ਤਾਂ ਸਿਦਕ ਤੇ ਸਥਿਰਤਾ ਰੱਬ ਦੀ ਕਿਰਪਾ ਨਾਲ ਮਿਲ ਗਈ। ਘਰਵਾਲੀ ਕਹਿੰਦੀ ਹੈ ਕਿ ਕੀ ਬਣੇਗਾ ਜੇ ਹਕੂਮਤ ਨੂੰ ਪਤਾ ਲੱਗ ਗਿਆ। ਘਾਣ ਬੱਚਾ ਪੀੜਿਆ ਜਾਏਗਾ।

ਇਤਿਹਾਸ ਕਹਿੰਦਾ ਹੈ ਕਿ ਸਤਿਗੁਰੂ ਨੂੰ ਆਪਣੇ ਘਰ ਵਿਚ ਲਿਜਾ ਕੇ ਉਹਨਾਂ ਨੇ ਗਰਮ ਪਾਣੀ ਕਰ ਕੇ ਲਿਆਂਦਾ। ਭਾਈ ਮਾਨ ਸਿੰਘ ਨੇ ਮਹਾਰਾਜ ਜੀ ਦਾ ਪਵਿੱਤਰ ਕਛਹਿਰਾ, ਉਹਨਾਂ ਦੇ ਪਵਿੱਤਰ ਬਦਨ ਨਾਲੋਂ ਪਾਣੀ ਦੇ ਨਾਲ ਭਿਉਂ ਭਿਉਂ ਕੇ ਲਾਇਆ। ਮਹਾਰਾਜ ਜੀ ਨੇ ਇਸ਼ਨਾਨ ਕੀਤਾ, ਬਸਤਰ ਪਹਿਨੇ ਅਤੇ ਇਥੇ ਟਿੱਕੇ। ਪਰ ਉਹਨਾਂ ਦੋਹਾਂ ਦੇ ਅੰਦਰ ਇਕ ਭੈਅ ਸੀ। ਘਰਵਾਲੀ ਨੇ ਕਿਹਾ ਕਿ ਜੇ ਹਕੂਮਤ ਨੂੰ ਪਤਾ ਲੱਗ ਗਿਆ ਤਾਂ ਕੀ ਬਣੇਗਾ। ਅੱਜ ਸ਼ਾਮ ਨੂੰ ਥਾਲ ਵਿਚ ਭੇਟਾ ਰੱਖ ਕੇ ਮੱਥਾ ਟੇਕ ਦਿਉ। ਇਹਦਾ ਮਤਲਬ ਇਹ ਹੈ ਕਿ ਤੁਸੀਂ ਚਲੇ ਜਾਉ।

ਮਹਾਰਾਜ ਜੀ ਦੇ ਸਾਹਮਣੇ ਦੋਵੇਂ ਭਰਾ ਭੇਟਾ ਲੈ ਕੇ ਆਏ ਤਾਂ ਮਹਾਰਾਜ ਜੀ ਮੁਸਕਰਾ ਪਏ। ਆਪ ਕਹਿਣ ਲੱਗੇ, ਸਿਦਕ ਤਾਂ ਵਾਹਿਗੁਰੂ ਦੀ ਕ੍ਰਿਪਾ ਨਾਲ ਹੀ ਨਿਭਦੇ ਹਨ। ਅਸੀਂ ਚਲੇ ਜਾਵਾਂਗੇ, ਤੁਹਾਨੂੰ ਕੁਝ ਨਹੀਂ ਹੋਵੇਗਾ। ਸਤਿਗੁਰੂ ਸੱਚੇ ਪਾਤਿਸ਼ਾਹ ਇਥੇ ਮੁਬਾਰਿਕ ਚਰਨ

ਪਾ ਕੇ ਗਏ। ਮਿੱਤਰ ਪਿਆਰੇ ਨੂੰ, ਉਹਦੀ ਰਜ਼ਾ ਨੂੰ ਸਤਿ ਕਰ ਕੇ ਮੰਨਿਆ ਹੈ। ਤੇ ਨਾਮ ਚਰਨ ਕਮਲ ਰੱਖਿਆ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਸੱਚੇ ਪਾਤਿਸ਼ਾਹ ਦੇ ਇਥੇ ਚਰਨ ਪਏ, ਤੇ ਇਸ ਧਰਤੀ ਦਾ ਨਾਮ ਚਰਨ ਕਮਲ ਹੈ। ਗੁਰੂ ਗ੍ਰੰਥ ਸਾਹਿਬ ਜੀ ਨੂੰ ਪੁੱਛੋ ਕਿ ਗੁਰੂ ਦੇ ਚਰਨ ਕਮਲਾਂ ਵਿਚ ਕੀ ਕੁਝ ਹੈ। ਭਾਈ ਸਾਹਿਬ ਪੜ੍ਹ ਰਹੇ ਸਨ :

*ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥*

(ਅੰਗ ੫੩੪)

ਕਮਲ ਨਾਲ ਤੁਲਨਾ ਦਿੱਤੀ, ਪਰ ਆਪ ਜੀ ਕਹੋਗੇ ਕਿਵੇਂ ? ਬਾਹਰ ਦਾ ਕਮਲ ਜਦੋਂ ਉਹਦੇ ਵਿਚ ਭੰਵਰਾ ਬੈਠਦਾ ਹੈ ਤਾਂ ਉਹਦੀਆਂ ਪੰਖੜੀਆਂ ਸਮੇਟੀਆਂ ਜਾਂਦੀਆਂ ਹਨ। ਭੰਵਰੇ ਦੀ ਮੌਤ ਹੁੰਦੀ ਹੈ ਤੇ ਜਦੋਂ ਗੁਰੂ ਦੇ ਚਰਨ ਕਮਲਾਂ ਵਿਚ ਸਿੱਖ ਬੈਠਦਾ ਹੈ ਤਾਂ ਸੱਚ ਇਹ ਹੈ ਕਿ ਉਹਦੇ ਜਨਮ ਮਰਨ ਦਾ ਆਉਣਾ ਜਾਣਾ ਮੁੱਕ ਜਾਂਦਾ ਹੈ।

ਹਜ਼ੂਰ ਸੱਚੇ ਪਾਤਿਸ਼ਾਹ ਦੇ ਚਰਨਾਂ ਸੰਬੰਧੀ ਕਬੀਰ ਸਾਹਿਬ ਦੇ ਮੈਂ ਦੋ ਸਲੋਕ ਕੁਝ ਬਾਣੀ ਵਿਚੋਂ ਦੇਣੇ ਹਨ, ਕਿਉਂਕਿ ਸਤਿਗੁਰੂ ਨੇ ਭਾਵਨਾ ਬਣਾਈ ਹੈ। ਅੱਜ ਸਤਿਗੁਰੂ ਦੇ ਚਰਨ ਕਮਲਾਂ ਵਿਚ ਸੰਗਤ ਬੈਠੀ ਹੈ। ਉਹ ਚਰਨ ਜਿੰਨ੍ਹਾਂ ਵਿਚ ਕੰਡੇ ਚੁੱਭੇ ਸਨ, ਉਹ ਚਰਨ ਜਿਨ੍ਹਾਂ ਵਿਚੋਂ ਖ਼ੂਨ ਨਿਕਲਿਆ ਸੀ। ਉਹ ਚਰਨ ਜੋ ਬਿਨਾਂ ਜੋੜਿਆਂ ਤੋਂ ਚੱਲੇ। ਸਤਿਗੁਰੂ ਸਾਡੇ ਵਾਸਤੇ ਉਹ ਸਵਰਗ ਹਨ। ਅਸੀਂ ਤੇਰੇ ਚਰਨਾਂ ਵਿਚ ਬੈਠ ਕੇ ਨਰਕ ਦੀ ਪ੍ਰਵਾਹ ਨਹੀਂ ਕਰਦੇ, ਸਵਰਗ ਦਾ ਲਾਲਚ ਨਹੀਂ। ਗੁਰੂ ਤਾਂ ਚਰਨ ਕਮਲਾਂ ਵਿਚ ਥਾਂ ਦੇਂਦਾ ਹੈ।

*ਗੁਰ ਕੇ ਚਰਨ ਜੀਅ ਕਾ ਨਿਸਤਾਰਾ॥*
*ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ॥*

(ਅੰਗ ੬੮੪)

ਗੁਰੂ ਦੇ ਚਰਨ ਜਿੰਦ ਨੂੰ ਪਾਰ ਕਰਦੇ ਹਨ। ਇਕ ਤਾਂ ਬਾਹਰਮੁਖੀ ਚਰਨ ਹਨ। ਮਹਾਰਾਜ ! ਅੱਜ ਉਹ ਚਰਨ ਕਿਥੋਂ ਵੇਖੀਏ ? ਕਹਿਣ ਲੱਗੇ :

*ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ॥*

(ਅੰਗ ੬੮੦)

ਅੱਜ ਸ਼ਬਦ ਨੂੰ ਪੜ੍ਹੀਏ। ਗੁਰੂ ਦੇ ਚਰਨ ਹਨ। ਦੇਖੋ ਬਾਹਰਮੁਖੀ ਬੈਠੀਏ ਤੇ ਸੁਰਤ ਨਾਲ ਮਹਿਸੂਸ ਕਰੀਏ ਕਿ ਜਿਵੇਂ ਤਿੰਨ ਸਿੰਘ ਬੈਠੇ ਹਨ। ਫਿਰ ਗੁਰੂ ਦੇ ਚਰਨਾਂ ਵਿਚ ਇੰਨੀ ਵੱਡੀ ਸਮਰਥਾ ਹੈ ਕਿ ਉਹਨੂੰ ਮਾਣਿਆ ਜਾ ਸਕਦਾ ਹੈ। ਤਾਂ ਹੀ ਕਬੀਰ ਸਾਹਿਬ ਜੀ ਨੇ ਕਿਹਾ ਹੈ :

*ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥*

(ਅੰਗ ੧੩੭੦)

ਕੀ ਦੱਸਾਂ ਗੁਰੂ ਗੋਬਿੰਦ ਸਿੰਘ ਜੀ ਦੇ ਚਰਨ ਕਮਲ ਕੈਸੇ ਹਨ। ਇਹ ਤਾਂ ਪੁੱਛੋ ਪਿਆਰੇ ਭਾਈ ਦਇਆ ਸਿੰਘ ਜੀ ਨੂੰ ਜਿਸ ਨੇ ਪਕੜ ਕੇ ਹਜ਼ੂਰ ਜੀ ਦੇ ਚਰਨ ਘੁੱਟੇ। ਪੁੱਛੀਏ ਭਾਈ ਮਾਨ ਸਿੰਘ ਜੀ ਦੇ ਕੋਲੋਂ ਜਿਸ ਨੇ ਚਰਨਾਂ ਨੂੰ ਆਪਣੇ ਨੇਤਰਾਂ ਦੇ ਨੀਰ ਨਾਲ ਧੋਤਾ। ਪੁੱਛੋ ਪਿਆਰੇ ਭਾਈ ਧਰਮ ਸਿੰਘ ਜੀ ਨੂੰ :

*ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥*
*ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥*

(ਅੰਗ ੧੩੭੦)

ਧੰਨ ਗੁਰੂ ਗੋਬਿੰਦ ਸਿੰਘ ਜੀ ਸੱਚੇ ਪਾਤਿਸ਼ਾਹ ਨੇ ਆਪਣੇ ਪੁੱਤਰ ਸ਼ਹੀਦ ਕਰਾ ਕੇ, ਸਿੰਘ ਸ਼ਹੀਦ ਕਰਾ ਕੇ ਇਸ ਅਸਥਾਨ 'ਤੇ ਚਰਨ ਪਾਏ ਤਾਂ ਇਹ ਚਰਨ ਕਮਲ ਬਣ ਗਿਆ। ਇਥੇ ਆਪਣੇ ਪਿਆਰੇ ਮਿੱਤਰ ਦਾ ਇਕ ਸ਼ੁਕਰਾਨਾ ਕੀਤਾ, ਉਲਾਂਭਾ ਨਹੀਂ ਦਿੱਤਾ ਅਤੇ ਕਿਹਾ ਕਿ ਤੇਰੇ ਵੱਲੋਂ ਹਰ ਵਾਪਰੀ ਹੋਈ ਘਟਨਾ ਮੈਨੂੰ ਖਿੜੇ ਮੱਥੇ ਪ੍ਰਵਾਨ ਹੈ। ਉਸ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ 'ਤੇ ਆਪਾਂ ਸੀਸ ਝੁਕਾਈਏ। ਆਪ ਸਭ ਜੀ ਦਾ ਤਹਿ ਦਿਲੋਂ ਧੰਨਵਾਦ। ਧੰਨ ਗੁਰੂ ਗ੍ਰੰਥ ਸਾਹਿਬ ਜੀ ਕ੍ਰਿਪਾ ਕਰਨ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਦੇਨਹਾਰੁ ਪ੍ਰਭ ਛੋਡਿ ਕੈ

ਪਰਮ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰੂ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਣੀ ਦੇ ਬੋਹਿਥ ਹਨ। ਉਹ ਸਭ ਤੋਂ ਪਹਿਲੀ ਗੱਲ ਇਹ ਸਮਝਾ ਰਹੇ ਹਨ ਕਿ ਹੇ ਇਨਸਾਨ ! ਦੇਣ ਵਾਲੇ ਪ੍ਰਮਾਤਮਾ ਨੂੰ ਛੱਡ ਕੇ ਦੂਜੇ ਰਸਾਂ ਵਿਚ ਖੱਚਤ ਨਾ ਹੋ। ਇਥੇ :

*ਦੇਨਹਾਰੁ ਪ੍ਰਭ ਛੋਡਿ ਕੈ*

ਇਹਦੇ ਅਰਥ ਤੋਂ ਪਹਿਲਾਂ ਇਹ ਜਾਣ ਲਈਏ ਕਿ ਇਸ ਦੇਨਹਾਰ ਦਾ ਸੰਬੰਧ ਕੇਵਲ ਧਨ ਪਦਾਰਥ ਵੱਲ ਨਹੀਂ ਕਿ ਪ੍ਰਮਾਤਮਾ ਨੇ ਘਰ ਦਿੱਤਾ, ਵਾਹਿਗੁਰੂ ਜੀ ਨੇ ਪਦਵੀ ਦਿੱਤੀ, ਪ੍ਰਮਾਤਮਾ ਨੇ ਪਰਿਵਾਰ ਦਾ ਸੁੱਖ ਦਿੱਤਾ, ਪਰ ਸਭ ਤੋਂ ਪਹਿਲਾਂ ਜੇ ਦੇਨਹਾਰ ਦਾਤੇ ਦੀ ਬਖ਼ਸ਼ੀਸ਼ ਦੇਖਣੀ ਹੈ ਤਾਂ ਆਪਣੇ ਘਰ ਨੂੰ, ਪਦਵੀ ਨੂੰ, ਸੁੱਖ ਨੂੰ, ਪਰਿਵਾਰ ਨੂੰ, ਇਕ ਪਾਸੇ ਛੱਡ ਕੇ ਆਪਣੇ ਤਨ ਵੱਲ ਦੇਖ ਕਿ ਉਸ ਦੇਨਹਾਰ ਦਾਤੇ ਦੀ ਤੇਰੇ 'ਤੇ ਕਿੰਨੀ ਕ੍ਰਿਪਾ ਹੈ। ਜਿੰਨੇ ਵੀ ਆਪਾਂ ਇਥੇ ਬੈਠੇ ਹਾਂ, ਪੂਰੇ ਸੰਸਾਰ ਅੰਦਰ ਜਿਥੇ ਵੀ ਮਾਨਵ ਜਾਤੀ ਹੈ, ਜਿਥੇ ਵੀ ਇਨਸਾਨ ਹੈ, ਜਿਥੇ ਵੀ ਕੋਈ ਮਨੁੱਖ ਹੈ, ਸਭ ਨੂੰ ਪ੍ਰਮਾਤਮਾ ਨੇ ਇਕ ਦਾਤ ਦਿੱਤੀ ਹੈ, ਉਹ ਦਾਤ ਹੈ ਸਾਡਾ ਸਰੀਰ। ਜੇ ਸਾਇੰਸ ਨੂੰ ਪੜ੍ਹੋ ਤਾਂ ਉਹ ਵੀ ਕਹਿ ਰਹੀ ਹੈ ਕਿ ਇਹ ਮਨੁੱਖੀ ਜਾਮਾ ਐਵੇਂ ਨਹੀਂ। ਪਤਾ ਨਹੀਂ ਜਦੋਂ ਆਪਾਂ ਸਰੀਰ ਧਾਰਨ ਕੀਤਾ, ਜਾਂ ਪ੍ਰਮਾਤਮਾ ਨੇ ਤਨ ਦਿੱਤਾ, ਜੋ ਜੀਵ, ਜੋ ਸਰੀਰ ਦੇ ਅੰਦਰ ਜੀਵ-ਆਤਮਾ ਹੈ, ਉਹ ਸੈੱਲ ਹੈ, ਜਿਨ੍ਹਾਂ ਨਾਲ ਇਹਦਾ ਸਭ ਕੁਝ ਵਿਕਾਸ ਹੋਇਆ। ਇਹਦੇ ਵਰਗੇ ਨਿੱਕੇ-ਨਿੱਕੇ ਅਨਗਿਣਤ ਸੈੱਲ ਪ੍ਰਮਾਤਮਾ ਨੇ ਪੈਦਾ ਕੀਤੇ। ਬਾਕੀ ਤਾਂ ਸਾਰੇ ਹੀ ਨਸ਼ਟ ਹੋ ਗਏ, ਕੇਵਲ ਇਕ ਸਰੀਰ ਇਸ ਤਰ੍ਹਾਂ ਦਾ ਹੈ, ਇਕ ਅੰਦਰ ਇਸ ਤਰ੍ਹਾਂ ਦਾ ਹੈ ਜਿਹਨੂੰ ਪ੍ਰਮਾਤਮਾ ਨੇ ਸਰੀਰ ਧਾਰਨ ਕਰਨ ਦਾ ਮੌਕਾ ਦਿੱਤਾ ਹੈ।

ਆਪ ਸੂਝਵਾਨ ਸਭ ਸਮਝ ਗਏ ਹੋ ਕਿ ਸਾਡੇ ਵਰਗੇ ਅਨੇਕਾਂ ਆਏ ਤੇ ਉਹਨਾਂ ਨੂੰ ਮੌਕਾ

ਵੀ ਮਿਲਿਆ, ਉਹਨਾਂ ਨੂੰ ਵਕਤ ਵੀ ਮਿਲਿਆ ਇਕ ਦੇਹੀ ਧਾਰਨ ਕਰਨ ਦਾ, ਜਿਸ ਨੂੰ ਸਤਿਗੁਰੂ ਜੀ ਨੇ ਬਾਣੀ ਵਿਚ ਵੀ ਕਿਹਾ ਹੈ :

*ਕਈ ਜਨਮ ਗਰਭ ਹਿਰਿ ਖਰਿਆ॥* (ਅੰਗ ੧੭੬)

ਤੂੰ ਨਸ਼ਟ ਹੋ ਗਿਆ, ਤੈਨੂੰ ਸਮਾਂ ਹੀ ਨਾ ਮਿਲਿਆ। ਪਹਿਲੀ ਸਾਡੇ 'ਤੇ ਉਹਨੇ ਕ੍ਰਿਪਾ ਕੀਤੀ। ਇਕ ਨਿੱਕੀ ਜਿਹੀ ਰਹਿਮਤ ਕਰ ਦਿੱਤੀ ਕਿ ਇਕ ਨਿੱਕੇ ਜਿਹੇ ਸੈੱਲ ਵਿਚੋਂ ਇਹ ਸਰੀਰ ਬਣਾ ਦਿੱਤਾ।

ਇਕ ਛੋਟੀ ਜਿਹੀ ਬੇਨਤੀ ਕਰਨਾ ਚਾਹੁੰਦਾ ਹਾਂ। ਇਸ ਦੁਨੀਆਂ ਦੇ ਵਿਚ ਅਨੇਕਾਂ ਮੂਰਤੀਕਾਰ ਆਪ ਦੇ ਸ਼ਹਿਰ ਵਿਚ ਰਹਿੰਦੇ ਹਨ। ਕਦੀ ਦੇਖੋ, ਗ਼ਰੀਬ ਝੌਂਪੜੀਆਂ ਦੇ ਵਿਚ ਰਹਿਣ ਵਾਲੇ ਲੋਕਾਂ ਵੱਲ। ਪ੍ਰਮਾਤਮਾ ਨੇ ਉਹਨਾਂ ਨੂੰ ਹੁਨਰ, ਉਹਨਾਂ ਨੂੰ ਕਲਾ ਦਿੱਤੀ। ਉਹ ਮਿੱਟੀ ਪੁੱਟਦੇ ਹਨ ਤੇ ਮਿੱਟੀ ਨੂੰ ਪਾਣੀ ਦੇ ਵਿਚ ਘੋਲ ਦੇਂਦੇ ਹਨ। ਉਸੇ ਮਿੱਟੀ ਨੂੰ ਗੋਹ ਕੇ ਉਹਦੇ ਨਾਲ ਮੂਰਤੀਆਂ ਬਣਾਉਂਦੇ ਹਨ, ਰੰਗ ਭਰਦੇ ਹਨ ਅਤੇ ਮਿੱਟੀ ਵਿਚੋਂ ਉਹ ਮੂਰਤੀ ਪੈਦਾ ਕਰ ਲੈਂਦੇ ਹਨ ਜਿਸ ਨਾਲ ਉਹਨਾਂ ਦੀ ਰੋਟੀ ਚੱਲਦੀ ਹੈ। ਇਸ ਤੋਂ ਸਿਆਣੇ ਜੋ ਮੂਰਤੀਕਾਰ, ਕਲਾਕਾਰ ਹੋਣ ਤਾਂ ਉਹ ਪੱਥਰ ਦਾ ਟੁਕੜਾ ਲੈਣ, ਚਟਾਨ ਨੂੰ ਦੇਖਣ ਤੇ ਪੱਥਰ ਨੂੰ ਤਰਾਸ਼ ਤਰਾਸ਼ ਕੇ ਇਹਦੇ ਵਿਚੋਂ ਮੂਰਤੀ ਪੈਦਾ ਕਰ ਲੈਂਦੇ ਹਨ। ਇਸੇ ਤਰ੍ਹਾਂ ਕਈ ਲੋਕ ਲੱਕੜ ਨੂੰ ਘੜ-ਘੜ ਕੇ ਉਹਦੇ ਵਿਚੋਂ ਮੂਰਤੀ ਪੈਦਾ ਕਰ ਲੈਂਦੇ ਹਨ। ਪੱਥਰ ਵੀ ਘੜਿਆ ਜਾਂਦਾ ਹੈ, ਲੱਕੜ ਵੀ ਘੜੀ ਜਾਂਦੀ ਹੈ। ਤੇ ਕਈ ਵਾਰ ਕਈ ਸੱਜਣ ਸੋਨੇ ਨੂੰ ਢਾਲ ਕੇ ਉਹਨੂੰ ਘੜ-ਘੜ ਕੇ ਉਹਦੇ ਵਿਚੋਂ ਮੂਰਤੀ ਬਾਹਰ ਕੱਢ ਲੈਂਦੇ ਹਨ। ਚਾਂਦੀ ਨੂੰ ਘੜ ਕੇ ਮੂਰਤੀ ਬਾਹਰ ਆਏਗੀ, ਲੋਹੇ ਨੂੰ ਘੜ ਕੇ ਮੂਰਤੀ ਬਾਹਰ ਆਏਗੀ। ਤਾਂਬੇ ਨੂੰ ਘੜ ਕੇ, ਪਿੱਤਲ ਨੂੰ ਘੜ ਕੇ ਮੂਰਤੀ ਬਾਹਰ ਆਏਗੀ, ਪਰੰਤੂ ਅੱਜ ਤੱਕ ਅਸੀਂ ਇਹ ਨਹੀਂ ਸੁਣਿਆ ਕਿ ਪਾਣੀ ਨੂੰ ਘੜ ਕੇ ਮੂਰਤੀ ਬਣਾਈ ਗਈ। ਮਿੱਟੀ ਨੂੰ ਸ਼ਿੰਗਾਰਿਆ ਜਾਂਦਾ ਹੈ। ਪਰ ਧੰਨ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ ਕਿ ਦੇਨਹਾਰ ਪ੍ਰਮਾਤਮਾ ਨੇ ਕ੍ਰਿਪਾ ਕੀਤੀ ਅਤੇ ਇਨਸਾਨ ਦਾ ਸਰੀਰ ਪ੍ਰਮਾਤਮਾ ਨੇ ਪਾਣੀ ਨੂੰ ਘੜ ਕੇ ਬਣਾਇਆ ਹੋਇਆ ਹੈ। ਉਥੇ ਪਾਣੀ ਨੂੰ ਘੜਨਾ ਸ਼ਬਦ ਵਰਤਿਆ ਹੈ। ਗੁਰਦੇਵ ਜੀ ਦੇ ਬਚਨ ਹਨ :

*ਇਸੁ ਪਾਨੀ ਤੇ ਜਿਨਿ ਤੂ ਘਰਿਆ॥* (ਅੰਗ ੯੧੩)

ਘਰਿਆ ਸ਼ਬਦ ਵਰਤਿਆ ਅਤੇ ਜਿਸ ਘੜੀ ਪਰਮ ਪੂਰਨ ਪ੍ਰਮਾਤਮਾ ਨੇ ਪਾਣੀ ਤੋਂ ਤੈਨੂੰ ਘੜ ਦਿੱਤਾ, ਪਾਣੀ ਤੋਂ ਤੈਨੂੰ ਬਣਾ ਦਿੱਤਾ। ਪੱਥਰ ਤੋਂ, ਮਿੱਟੀ ਤੋਂ, ਲੱਕੜ ਤੋਂ ਤਾਂ ਮੂਰਤੀ ਘੜੀ ਜਾਏਗੀ, ਪਰ ਗੁਰੂ ਗ੍ਰੰਥ ਸਾਹਿਬ ਦੇ ਵਿਚ ਕਹਿੰਦੇ ਹਨ, ਦੇਣ ਵਾਲੇ ਪ੍ਰਮਾਤਮਾ ਦਾ ਸ਼ੁਕਰ ਕਰ, ਜਿਸ ਨੇ ਪਾਣੀ ਨੂੰ ਘੜ ਕੇ ਮੂਰਤੀ ਬਣਾ ਦਿੱਤੀ। ਭਾਈ ਗੁਰਦਾਸ ਜੀ ਦਾ ਇਕ ਬਚਨ ਹੈ :

*ਰਕਤੁ ਬਿੰਦੁ ਕਰਿ ਨਿੰਮਿਆ ਚਿਤ੍ਰੁ ਚਲਿਤ੍ਰੁ ਬਚਿਤ੍ਰੁ ਬਣਾਇਆ।*
*ਗਰਭ ਕੁੰਡ ਵਿਚਿ ਰਖਿਆ ਜੀਉ ਪਾਇ ਤਨੁ ਸਾਜਿ ਸੁਹਾਇਆ।*
*ਮੁਹੁ ਅਖੀ ਤੇ ਨਕੁ ਕੰਨ ਹਥ ਪੈਰ ਦੰਦ ਵਾਲ ਬਣਾਇਆ।*
*ਦਿਸਟਿ ਸਬਦ ਗਤਿ ਸੁਰਤਿ ਲਿਵੈ ਰਾਗ ਰੰਗ ਰਸ ਪਰਸ ਲੁਭਾਇਆ।*
*ਉਤਮੁ ਕੁਲੁ ਉਤਮੁ ਜਨਮੁ ਰੋਮ ਰੋਮ ਗਣਿ ਅੰਗ ਸਬਾਇਆ।*
*ਬਾਲ ਬੁਧਿ ਮੁਹਿ ਦੁਧਿ ਦੇ ਕਰਿ ਮਲ ਮੂਤ੍ਰ ਸੂਤ੍ਰ ਵਿਚਿ ਆਇਆ।*
*ਹੋਇ ਸਿਆਣਾ ਸਮਝਿਆ ਕਰਤਾ ਛਡਿ ਕੀਤੇ ਲਪਟਾਇਆ।*
*ਗੁਰ ਪੂਰੇ ਵਿਣੁ ਮੋਹਿਆ ਮਾਇਆ॥ ੧੮॥*

(ਵਾਰ ੧੫, ਪਉੜੀ ੧੮)

ਉਸ ਪ੍ਰਮਾਤਮਾ ਨੇ ਖ਼ੂਨ ਨਾਲ ਤੇ ਬਿੰਦ ਦੇ ਨਾਲ ਇਸ ਨੂੰ ਨਿੰਮਿਆ, ਇਸ ਦੀ ਸ਼ੁਰੂਆਤ ਹੋਈ। ਪ੍ਰਮਾਤਮਾ ਨੇ ਇਹ ਬਹੁਤ ਵਚਿੱਤਰ ਤਸਵੀਰ ਘੜੀ। ਅੱਗ ਦੇ ਕੁੰਡ ਵਿਚ ਉਸ ਨੇ ਬੱਚਾ ਦਿੱਤਾ। ਪਹਿਲਾਂ ਉਸ ਨੇ ਜਿੰਦ ਪੈਦਾ ਕੀਤੀ ਤੇ ਫਿਰ ਉਸ ਨੇ ਤਨ ਪੈਦਾ ਕੀਤਾ। ਕਈ ਵਾਰੀ ਅਸੀਂ ਪਾਣੀ ਲੈਣ ਲਈ ਕਿਤੇ ਜਾਈਏ ਤਾਂ ਭਾਂਡਾ ਪਹਿਲਾਂ ਚਾਹੀਦਾ ਹੈ। ਨਲਕੇ ਤੋਂ ਪਾਣੀ ਲਈਏ ਤਾਂ ਪਹਿਲਾਂ ਬਰਤਨ ਚਾਹੀਦਾ ਹੈ, ਫਿਰ ਪਾਣੀ ਉਸ ਵਿਚ ਰੁੱਕੇਗਾ, ਪਰ ਕਦੀ ਕਿਸੇ ਨੇ ਨਹੀਂ ਕਿਹਾ ਕਿ ਤੁਸੀਂ ਖੂਹ ਦੇ ਕੋਲ ਜਾਉ ਤਾਂ ਸਹੀ, ਉਸ ਦੀ ਬੂੰਦ ਵਿਚੋਂ ਹੀ ਭਾਂਡਾ ਬਾਹਰ ਨਿਕਲ ਆਏਗਾ।

ਵਾਹਿਗੁਰੂ ਜੀ ਨੇ ਇਕ ਅਦੁੱਤੀ ਖੇਡ ਰਚ ਦਿੱਤੀ। ਉਸ ਨੇ ਜਿਹੜੀ ਜਿੰਦ ਨੂੰ ਟਿਕਾਉਣਾ ਸੀ, ਉਸ ਪ੍ਰਮਾਤਮਾ ਤੋਂ ਕੁਰਬਾਨ, ਉਸ ਨੇ ਉਸ ਬੂੰਦ ਵਿਚੋਂ ਹੀ ਭਾਂਡੇ ਨੂੰ ਪੈਦਾ ਕਰ ਦਿੱਤਾ। ਇਹ ਤਨ ਇਹੋ ਜਿਹਾ ਸਾਜ ਦਿੱਤਾ ਕਿ ਸਭ ਨੂੰ ਚੰਗਾ ਲੱਗਦਾ ਹੈ। ਗੁਰੂ ਅਰਜਨ ਸਾਹਿਬ ਜੀ ਦਾ ਬਚਨ ਹੈ :

*ਈਂਧਨ ਤੇ ਬੈਸੰਤਰੁ ਭਾਗੈ॥ ਮਾਟੀ ਕਉ ਜਲੁ ਦਹ ਦਿਸ ਤਿਆਗੈ॥*
*ਊਪਰਿ ਚਰਨ ਤਲੈ ਆਕਾਸੁ॥ ਘਟ ਮਹਿ ਸਿੰਧੁ ਕੀਓ ਪਰਗਾਸੁ॥ ੧॥..*
*ਪ੍ਰਥਮੇ ਮਾਖਨੁ ਪਾਛੈ ਦੂਧੁ॥ ਮੈਲੂ ਕੀਨੋ ਸਾਬੁਨੁ ਸੂਧੁ॥*

(ਅੰਗ ੯੦੦)

ਕਹਿਣ ਲੱਗੇ, ਪ੍ਰਮਾਤਮਾ ਦਾ ਸ਼ੁਕਰ ਕਰ ਉਏ ਬੰਦੇ ਕਿ ਉਸ ਪ੍ਰਭੂ ਨੇ ਦਲੇਰੀ ਕੀਤੀ ਕਿ ਬਾਲਣ ਵਿਚਕਾਰ ਪਿਆ ਹੈ ਤੇ ਉਸ ਦੇ ਚਾਰ ਚੁਫੇਰੇ ਅੱਗ ਹੈ। ਪਰ ਦੇਣ ਵਾਲੇ ਮਾਲਕ ਦਾ ਸ਼ੁਕਰ ਕਰ। ਚਾਰ ਚੁਫੇਰੇ ਅੱਗ ਪਈ ਬਲਦੀ ਹੈ ਤੇ ਵਿਚ ਲੱਕੜ ਪਈ ਹੈ, ਪ੍ਰਮਾਤਮਾ ਨੇ ਉਸ ਨੂੰ ਤੱਤੀ ਹਵਾ ਨਹੀਂ ਲੱਗਣ ਦਿੱਤੀ। ਦਸ ਦਿਸ਼ਾਵਾਂ ਹਨ। ਦਸੋਂ ਪਾਸੇ ਪਾਣੀ ਤੇ ਮਿੱਟੀ

ਦਾ ਨਿੱਕਾ ਜਿਹਾ ਟੁੱਕੜਾ ਉਸ ਪਾਣੀ ਵਿਚ ਪਿਆ ਹੈ। ਪ੍ਰਮਾਤਮਾ ਨੇ ਅਜਿਹੀ ਖੇਡ ਵਰਤਾਈ ਕਿ ਮਿੱਟੀ ਦੇ ਟੁਕੱੜੇ ਨੂੰ ਪਾਣੀ ਗਾਲਦਾ ਨਹੀਂ। ਪੈਰ ਉੱਪਰ ਹਨ, ਸਿਰ ਹੇਠਾਂ ਹੈ। ਉਸ ਪ੍ਰਮਾਤਮਾ ਦਾ ਸ਼ੁਕਰ ਹੈ ਕਿ ਉਸ ਨੇ ਨਿੱਕੇ ਜਿਹੇ ਘੜੇ ਵਿਚ ਆਪਣੀ ਰਹਿਮਤ ਦਾ ਪ੍ਰਕਾਸ਼ ਕਰ ਦਿੱਤਾ। ਪਹਿਲਾਂ ਮੱਖਣ ਸੀ। ਉਸ ਨੇ ਬਖਸ਼ਿਸ਼ ਕੀਤੀ ਤੇ ਮੱਖਣ ਤੋਂ ਦੁੱਧ ਬਣਾ ਦਿੱਤਾ। ਹੇ ਮਨਾ ! ਜਿੰਨਾ ਮਰਜ਼ੀ ਤੂੰ ਦੌੜ ਲੈ। ਜੇ ਅੰਦਰ ਦਾ ਉਦਾਰ ਚਾਹੁੰਦਾ ਹੈਂ ਤਾਂ ਰੂਹਾਨੀਅਤ ਦੇ ਸ਼ਬਦ ਤੋਂ ਬਿਨਾਂ ਅੰਦਰ ਦਾ ਉਦਾਰ ਨਹੀਂ। ਜਿਵੇਂ ਭੋਜਨ ਤੋਂ ਬਿਨਾਂ ਤਨ ਨਹੀਂ ਪਲ ਸਕਣਾ, ਉਵੇਂ ਹੀ ਸੱਚ ਹੈ ਕਿ ਗੁਰੂ ਦੇ ਸ਼ਬਦ ਤੋਂ ਬਿਨਾਂ ਆਤਮਕ ਤਰੱਕੀ ਨਹੀਂ ਹੋ ਸਕਦੀ।

ਜੇਕਰ ਕੋਈ ਗੁਰੂ ਗ੍ਰੰਥ ਸਾਹਿਬ ਜੀ ਦੇ ਥਾਲ ਵਿਚ ਪਏ ਹੋਏ ਭੋਜਨ ਨੂੰ ਛਕ ਲਵੇ ਤਾਂ ਵਾਹਿਗੁਰੂ ਤਰਸ ਕਰੇ ਤੇ ਛਕਣ ਤੋਂ ਬਾਅਦ ਉਸ ਨੂੰ ਪਚਾਉਣ ਦੀ ਜਾਚ ਆ ਜਾਏ। ਕਈ ਵਾਰੀ ਛਕਿਆ ਜਾਂਦਾ ਹੈ, ਪਰ ਪੱਚਦਾ ਨਹੀਂ ਹੈ। ਕਈ ਵਾਰੀ ਖਾਧਾ ਹੋਇਆ ਬੀਮਾਰੀ ਨੂੰ ਜਨਮ ਦੇ ਜਾਂਦਾ ਹੈ। ਹਾਲਾਂਕਿ ਭੋਜਨ ਨੇ ਸ਼ਕਤੀ ਦੇਣੀ ਹੈ, ਪਰ ਜੇ ਪਚੇ ਨਾ ਤਾਂ ਭੋਜਨ ਹੀ ਸਰੀਰ ਨੂੰ ਰੋਗੀ ਕਰ ਦਿੰਦਾ ਹੈ। ਛਕ ਲੈ ਬਾਣੀ, ਪਰ ਸੇਵਾ ਕਰ-ਕਰ ਕੇ ਇਸ ਨੂੰ ਪਚਾ ਲਈਂ। ਇਹ ਨਾ ਹੋਵੇ ਕਿ ਪਾਠ ਕਰਨ ਤੋਂ ਬਾਅਦ ਤੂੰ ਹੰਕਾਰ ਵਿਚ ਦਾਅਵੇ ਕਰਨ ਲੱਗ ਪਵੇਂ ਕਿ ਮੇਰੇ ਤੋਂ ਵੱਡੀ ਬੰਦਗੀ ਕਿਸੇ ਦੀ ਨਹੀਂ। ਇਸ ਦਾ ਮਤਲਬ ਤੂੰ ਛਕ ਲਿਆ, ਪਰ ਤੇਰੇ ਕੋਲੋਂ ਪਚਾਇਆ ਨਹੀਂ ਗਿਆ।

ਸਾਹਿਬ ਕਹਿੰਦੇ ਹਨ, ਮਹਾਰਾਜ ! ਇਸੇ ਨਾਮ ਭੋਜਨ ਤੋਂ ਬਿਨਾਂ ਕੋਈ ਤਰ ਸਕਦਾ ਹੈ ? ਮਹਾਰਾਜ ਕਹਿੰਦੇ ਹਨ, ਨਹੀਂ। ਇਸ ਨੂੰ ਛੱਡ ਕੇ ਕਿੱਥੇ ਜਾਏਂਗਾ ? ਤੇਰਾ ਕੋਈ ਸ਼ਬਦ ਤੋਂ ਬਿਨਾਂ ਟਿਕਾਣਾ ਹੈ ? ਕਿਉਂਕਿ ਜਿਥੋਂ ਤੂੰ ਵਿਛੜ ਕੇ ਆਇਆ ਹੈਂ, ਉਥੇ ਤਾਂ ਹੀ ਮਿਲੇਂਗਾ ਜੇ ਸ਼ਬਦ ਦਾ ਸਹਾਰਾ ਲਏਂਗਾ। ਕਿਉਂਕਿ ਸ਼ਬਦ ਵਿਚੋਂ ਹੀ ਸਭ ਕੁਝ ਨਿਕਲਿਆ ਹੈ। ਇਸ ਅੱਖਰੀ ਸ਼ਬਦ ਨੂੰ ਜੱਪਦਿਆਂ-ਜੱਪਦਿਆਂ ਉਸ ਥਾਂ 'ਤੇ ਪਹੁੰਚ ਜਾਏਂਗਾ ਜਿਥੋਂ ਇਹ ਸ਼ਬਦ ਦੀ ਤਾਕਤ ਆਈ ਹੋਈ ਹੈ। ਕਿਹੜਾ ਈਂਧਨ ਹੈ ਜਿਸ ਨੂੰ ਅੱਗ ਸਾੜਦੀ ਨਹੀਂ ? ਕਿਹੜਾ ਮੱਖਣ ਹੈ ਜਿਹੜਾ ਬਾਅਦ ਵਿਚ ਦੁੱਧ ਬਣ ਜਾਂਦਾ ਹੈ ? ਕਿਹੜਾ ਆਕਾਸ਼ ਹੈ ਜਿਸ ਨੂੰ ਪ੍ਰਮਾਤਮਾ ਨੇ ਥੱਲੇ ਰੱਖਿਆ ਹੈ ? ਇਹ ਸਾਰੇ ਦਾ ਸਾਰਾ ਅੰਮ੍ਰਿਤ ਬਚਨ ਇਨਸਾਨ ਦੇ ਸਰੀਰ ਨਾਲ ਜੁੜਿਆ ਹੈ।

ਮਹਾਰਾਜ ਕਹਿੰਦੇ ਹਨ, ਪ੍ਰਮਾਤਮਾ ਨੇ ਮਾਤਾ ਦੇ ਉਦਰ ਵਿਚ ਤੇਰੇ ਤਨ ਦੀ ਬਣਤਰ ਬਣਾਈ। ਇਹ ਹੱਡੀਆਂ ਕੀ ਹਨ ? ਇਹ ਲੱਕੜਾਂ ਹਨ। ਤੇਰੀ ਚਮੜੀ ਕੀ ਹੈ ? ਇਹ ਜਵਲਨਸ਼ੀਲ ਈਂਧਨ ਹੈ। ਜਿਸ ਦਿਨ ਆਦਮੀ ਦੇ ਤਨ ਨੂੰ ਅੱਗ ਲੱਗਦੀ ਹੈ ਤਾਂ ਕਦੀ ਕਿਸੇ ਦੀ ਅੱਗ ਲੱਗਣ ਤੋਂ ਬਾਅਦ ਚਮੜੀ ਬੱਚਦੀ ਨਹੀਂ, ਚਮੜੀ ਸੜ ਕੇ ਰਾਖ ਹੋ ਜਾਂਦੀ ਹੈ। ਲੱਕੜਾਂ ਦੀ ਤਰ੍ਹਾਂ ਹੱਡੀਆਂ ਮੱਚ ਉਠਦੀਆਂ ਹਨ। ਬਾਹਰ ਦੀ ਅੱਗ ਲੱਗੇ ਤਾਂ ਚਮੜੀ ਤੇ

ਹੱਡੀਆਂ ਫੂਕੀਆਂ ਜਾਂਦੀਆਂ ਹਨ। ਮਾਤਾ ਦੇ ਉਦਰ ਦੀ ਅੱਗ ਵੱਲ ਵੇਖੋ। ਰੱਬ ਨੇ ਉਸ ਅੱਗ ਵਿਚ ਇਸ ਕੋਮਲ ਜਿਹੀਆਂ ਹੱਡੀਆਂ ਦੇ ਢਾਂਚੇ ਬੱਚੇ ਦੇ ਸਰੀਰ ਨੂੰ ਤੱਤੀ ਹਵਾ ਨਹੀਂ ਲੱਗਣ ਦਿੱਤੀ।

ਕਬੀਰ ਸਾਹਿਬ ਕਹਿੰਦੇ ਹਨ, ਭਾਈ ! ਜੇ ਬੰਦਗੀ ਨਹੀਂ ਤਾਂ ਇਹ ਬਾਲਣ ਹੈ। ਹੱਡੀਆਂ ਦੇ ਢਾਂਚੇ ਨੂੰ ਅੱਗ ਵਿਚ ਸੜਨ ਨਹੀਂ ਦਿੱਤਾ। ਕਿਉਂ ਨਹੀਂ ਸੜਨ ਦਿੱਤਾ ? ਗੁਰੂ ਗ੍ਰੰਥ ਸਾਹਿਬ ਜੀ ਨੇ ਕਿਹਾ, ਉਥੇ ਕੇਵਲ ਅਰਦਾਸ ਤੇ ਸਿਮਰਨ ਹੀ ਅੱਗ ਤੋਂ ਬਚਾਉਂਦਾ ਹੈ। ਉਹ ਸਿਮਰਨ ਕੀ ਹੈ ? ਉਥੇ ਕਿਹੜਾ ਮੰਤਰ ਜੱਪਿਆ ਜਾਂਦਾ ਹੈ ? ਅਸਲ ਵਿਚ ਅਸੀਂ ਗੁਰਮੰਤਰ ਤਾਂ ਜੱਪਣਾ ਹੈ ਜੇ ਉਸ ਨਾਦ ਨਾਲ ਜੁੜ ਜਾਈਏ, ਜਿਥੇ ਅੱਖਰ ਖ਼ਤਮ ਹੋ ਜਾਣ ਤੇ ਚੁੱਪ ਹੀ ਸਿਮਰਨ ਬਣ ਜਾਏ।

ਗੁਰੂ ਨਾਨਕ ਸਾਹਿਬ ਜੀ ਦਾ ਬਚਨ ਹੈ ਕਿ ਇਨਸਾਨ ਦਾ ਜਨਮ ਬਾਅਦ ਵਿਚ ਹੋਇਆ ਹੈ ਤੇ ਅਰਦਾਸ ਕਰਨ ਦੀ ਜਾਚ ਤਾਂ ਉਸ ਨੂੰ ਜਨਮ ਤੋਂ ਪਹਿਲਾਂ ਹੀ ਆਉਂਦੀ ਹੈ। ਉਹ ਅਰਦਾਸ ਕਿਸੇ ਕੋਲੋਂ ਦੁਬਾਰਾ ਛੇਤੀ ਹੋਈ ਵੀ ਨਹੀਂ। ਉਹ ਹੈ :

*ਪਹਿਲੈ ਪਹਿਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥*
*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥*

(ਅੰਗ ੭੪)

ਇਥੇ ਅਰਦਾਸ ਦੇ ਸ਼ਬਦ ਕੀ ਸਨ ? ਗੁਰਮੁਖੋ ! ਅਸਲ ਵਿਚ ਜਦੋਂ ਕਿਸੇ ਦੇ ਅੰਦਰੋਂ ਅਰਦਾਸ ਨਿਕਲਦੀ ਹੈ ਤਾਂ ਪੰਥਕ ਮਰਿਆਦਾ ਅਨੁਸਾਰ ਅਸੀਂ ਅਰਦਾਸ ਕਰਨੀ ਹੈ। ਜਦੋਂ ਕਿਸੇ ਦੇ ਅੰਤਰ ਆਤਮੇ ਤੋਂ ਅਰਦਾਸ ਨਿਕਲਦੀ ਹੈ ਤਾਂ ਉਦੋਂ ਅੱਖਰ ਨਹੀਂ, ਉਦੋਂ ਅੰਦਰ ਦੀ ਪੁਕਾਰ, ਉਸ ਦੀਆਂ ਅੱਖਾਂ ਦਾ ਪਾਣੀ ਹੀ ਪ੍ਰਮਾਤਮਾ ਦੇ ਘਰ ਲਈ ਬੇਨਤੀ ਬਣ ਜਾਂਦਾ ਹੈ।

*ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥*

ਉਥੇ ਤਾਂ ਪੁਠਿਆਂ ਲਟਕਿਆਂ ਵੀ ਤੇਰੀ ਕਦੀ ਲਿਵ ਟੁੱਟੀ ਨਹੀਂ, ਪਰ ਉਹ ਲਿਵ ਹੁਣ ਨਹੀਂ ਜੇ ਲੱਭਦੀ। ਬੰਦਾ ਤਰਲੇ ਹੀ ਮਾਰਦਾ ਹੈ। ਹਜ਼ੂਰ ਨੇ ਕਿਹਾ, ਭਾਈ !

*ਈਂਧਨ ਤੇ ਬੈਸੰਤਰੁ ਭਾਗੈ ॥*

ਅੰਦਰ ਸਿਮਰਨ ਸੀ ਇਸ ਲਈ ਅੱਗ ਨੇ ਸਾੜਿਆ ਨਹੀਂ, ਇਸ ਬਾਲਣ ਨੂੰ :

*ਮਾਟੀ ਕਉ ਜਲੁ ਦਹ ਦਿਸ ਤਿਆਗੈ ॥*

(ਅੰਗ ੯੦੦)

ਸਰੀਰ ਕੀ ਹੈ ? ਇਕ ਮਿੱਟੀ ਦਾ ਵਜੂਦ ਹੀ ਹੈ। ਬੀਬੀਆਂ ਭੈਣਾਂ ਤੋਂ ਤਿੰਨ ਘੰਟੇ

ਲਗਾਤਾਰ ਪਾਣੀ ਵਿਚ ਕਪੜੇ ਧੋਣ ਤਾਂ ਕਦੀ ਆਪਣੇ ਹੱਥਾਂ ਦੀਆਂ ਉਂਗਲੀਆਂ ਦੇਖੋ, ਲਗਾਤਾਰ ਪਾਣੀ ਵਿਚ ਰਹਿਣ ਕਰ ਕੇ, ਉਂਗਲੀਆਂ ਤੇ ਪੋਟਿਆਂ ਦਾ ਮਾਸ ਚਿੱਟਾ ਹੋ ਕੇ ਭੁਰਨ ਲੱਗ ਪੈਂਦਾ ਹੈ। ਇਹ ਸਿਰਫ਼ ਕੁਝ ਘੰਟੇ ਲਈ ਹੈ। ਪਰ ਇਹ ਵਜੂਦ ਤਾਂ ਕਈ ਮਹੀਨੇ ਮਾਂ ਦੇ ਉਦਰ ਪਾਣੀ ਵਿਚ ਰਹਿਆ। ਰੱਬ ਨੇ ਨਾ ਇਹਨੂੰ ਗਲਣ ਦਿੱਤਾ, ਨਾ ਇਹਨੂੰ ਖ਼ਤਮ ਹੋਣ ਦਿੱਤਾ। ਮਹਾਰਾਜ ਕਹਿੰਦੇ ਹਨ, ਹੈ ਤਾਂ ਮਿੱਟੀ, ਪਰ ਮਿੱਟੀ ਨੂੰ ਪਾਣੀ ਛੱਡ ਗਿਆ।

*ਈਂਧਨ ਤੇ ਬੈਸੰਤਰੁ ਭਾਗੈ॥ ਮਾਟੀ ਕਉ ਜਲੁ ਦਹ ਦਿਸ ਤਿਆਗੈ॥*

ਹਰ ਪਾਸੇ ਪਾਣੀ ਹੈ, ਪਰ ਇਹ ਨਾ ਗਲਿਆ, ਨਾ ਇਹ ਸੜਿਆ, ਨਾ ਇਹ ਖ਼ਤਮ ਹੋਇਆ। ਮਹਾਰਾਜ ਕਹਿੰਦੇ ਹਨ :

*ਊਪਰਿ ਚਰਨ ਤਲੈ ਆਕਾਸੁ॥*

ਪੈਰ ਉੱਪਰ ਹਨ। ਅਕਾਸ਼ ਦਾ ਅਰਥ ਹੈ, ਇਹ ਸਿਰ ਜ਼ਮੀਨ ਵਾਲੇ ਪਾਸੇ ਹੈ, ਨੀਵਾਂ ਹੈ।

*ਊਪਰਿ ਚਰਨ ਤਲੈ ਆਕਾਸੁ॥ ਘਟਿ ਮਹਿ ਸਿੰਧੁ ਕੀਓ ਪਰਗਾਸੁ॥ ੧॥*

(ਅੰਗ ੯੦੦)

ਤੇ ਅਗਲੀ ਕਿਰਪਾ ਕੀ ਕੀਤੀ ਹੈ ?

*ਦੇਨਹਾਰੁ ਪ੍ਰਭਿ ਛੋਡਿ ਕੈ ਲਾਗਹਿ ਆਨ ਸੁਆਇ॥*

(ਸੁਖਮਨੀ ਸਾਹਿਬ)

ਅੰਦਰ ਦੀ ਇਕ ਫਿਤਰਤ ਹੈ, ਇਨਸਾਨੀ ਮਨ ਦੀ ਫਿਤਰਤ ਹੈ ਕਿ ਜੋ ਮਿਲ ਗਿਆ ਹੈ, ਉਹਦੇ ਵੱਲ ਕਦੀ ਸ਼ੁਕਰਾਨੇ ਦੀ ਖਿਰਤੀ ਨਹੀਂ ਬਣਾਉਂਦਾ। ਜੋ ਨਹੀਂ ਮਿਲਿਆ, ਉਹਦੇ ਲਈ ਉਲਾਂਭੇ ਦੇਂਦਾ ਹੈ ਜਾਂ ਉਹਦੇ ਲਈ ਦੌੜਦਾ ਪਿਆ ਹੈ। ਸੱਚ ਇਹ ਹੈ ਕਿ ਬੀਤੀਆਂ ਹੋਈਆਂ ਘਟਨਾਵਾਂ ਕਿਸੇ ਨੂੰ ਯਾਦ ਨਹੀਂ। ਹੇ ਪ੍ਰਮਾਤਮਾ ! ਤੂੰ ਕ੍ਰਿਪਾ ਕਰ ਕੇ ਮੈਨੂੰ ਬਚਾਅ ਦਿੱਤਾ, ਪਰ ਆਉਣ ਵਾਲੇ ਦਾ ਸੋਚਣਾ ਚਾਹੀਦਾ ਹੈ। ਪਰ ਘੱਟੋ ਘੱਟ ਇਹ ਤਾਂ ਸੋਚ ਕਿ ਜਿਥੋਂ ਮੈਂ ਤੁਰਿਆ ਸੀ, ਰੱਬ ਨੇ ਕਿੰਨੀ ਮੇਹਰ ਕੀਤੀ ਹੈ। ਇਹੀ ਕਾਰਨ ਹੈ ਕਿ ਬੰਦਗੀ ਕਰਨ ਵਾਲੇ ਕਹਿੰਦੇ ਹਨ ਕਿ ਜੇ ਤੂੰ ਆਦਿ ਵਿਚ ਨਹੀਂ ਸੜਨ ਦਿੱਤਾ, ਪਰ ਇਹ ਸਰੀਰ ਚਿਖਾ ਵਿਚ ਤਾਂ ਸੜ ਜਾਏਗਾ। ਮੇਰੇ ਮਾਲਕਾ ! ਤੇਰਾ ਨਾਮ ਹੀ ਮੇਰੀ ਆਤਮਾ ਨੂੰ ਤੱਤੀ ਹਵਾ ਨਹੀਂ ਲੱਗਣ ਦੇਵੇਗਾ। ਤਾਂ ਹੀ ਸਾਹਿਬ ਦੇ ਬਚਨ ਪੜ੍ਹਦੇ ਹਾਂ :

*ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ॥*
*ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ॥*

(ਅੰਗ ੬੮੨)

ਜਿਹੜਾ ਆਦਿ ਵਿਚ ਵੀ ਸੀ, ਉਹ ਅੰਤ ਵਿਚ ਵੀ ਹੈ। ਧੰਨ ਗੁਰੂ ਅਰਜਨ ਸਾਹਿਬ

ਜੀ ਦੇ ਬਚਨ ਹਨ :

*ਰਮਈਆ ਕੇ ਗੁਨ ਚੇਤਿ ਪਰਾਨੀ॥*

ਦੇਣ ਵਾਲੇ ਦਾਤੇ ਦੇ ਪਰਉਪਕਾਰ ਹੀ ਚੇਤੇ ਕਰ।

*ਕਵਨ ਮੂਲ ਤੇ ਕਵਨ ਦ੍ਰਿਸਟਾਨੀ॥*

(ਸੁਖਮਨੀ ਸਾਹਿਬ)

ਕੀ ਸੀ ਤੇਰਾ ਮੂਲ ?

*ਇਸੁ ਪਾਨੀ ਤੇ ਜਿਨਿ ਤੂ ਘਰਿਆ॥* (ਅੰਗ ੯੧੩)
*ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ॥*
*ਗਰਭ ਅਗਨਿ ਮਹਿ ਜਿਨਹਿ ਉਬਾਰਿਆ॥*
*ਬਾਰ ਬਿਵਸਥਾ ਤੁਝਹਿ ਪਿਆਰੈ ਦੂਧ॥*
*ਭਰ ਜੋਬਨ ਭੋਜਨ ਸੁਖ ਸੂਧ॥*
*ਬਿਰਧਿ ਭਇਆ ਊਪਰਿ ਸਾਕਿ ਸੈਨ॥*
*ਮੁਖਿ ਅਪਿਆਉ ਬੈਠ ਕਉ ਦੈਨ॥*

ਬੈਠੇ ਨੂੰ ਰੋਟੀਆਂ ਖਵਾਈ ਜਾਂਦੈ, ਪਰ ਇਤਨਾ ਕੁਝ ਲੈ ਕੇ ਵੀ ਕਹੇ ਕਿ ਰੱਬ ਨੇ ਕੀ ਦਿੱਤਾ ਹੈ ਤਾਂ ਮਹਾਰਾਜ ਕਹਿੰਦੇ ਹਨ ਕਿ ਮੂਰਖ ਬੰਦਾ ਹੈ। ਵਾਹਿਗੁਰੂ ! ਮੈਂ ਇਹਦੇ ਲਈ ਅਰਦਾਸ ਕਰਨ ਲਈ ਆਇਆ ਹਾਂ। ਤੇਰੇ ਦਿੱਤੇ ਨੂੰ ਇਹ ਭੁੱਲ ਗਿਆ ਹੈ। ਇਹਦੇ ਲਈ ਬੇਨਤੀ ਕਰਦਾ ਹਾਂ ਕਿ ਇਹਨੂੰ ਬਖ਼ਸ਼ ਦੇ।

*ਇਹੁ ਨਿਰਗੁਨੁ ਗੁਨੁ ਕਛੂ ਨਾ ਬੂਝੈ॥*
*ਬਖਸਿ ਲੇਹੁ ਤਉ ਨਾਨਕ ਸੀਝੈ॥ ੧॥*

(ਸੁਖਮਨੀ ਸਾਹਿਬ)

ਤੂੰ ਬਖ਼ਸ਼ ਲਈਂ। ਉਹ ਤੇਰੇ ਪਰਉਪਕਾਰ ਚੇਤੇ ਨਹੀਂ ਕਰਦਾ। ਧੰਨ ਗੁਰੂ ਨਾਨਕ ਸਾਹਿਬ ਜੀ ਦਾ ਇਕ ਬਚਨ ਹੈ। ਸਤਿਗੁਰੂ ਜੀ ਨੇ ਉਪਦੇਸ਼ ਦੇਂਦਿਆਂ ਇਕ ਜਗ੍ਹਾ ਕਿਹਾ ਹੈ ਕਿ ਗੁਰਸਿੱਖ ਸ਼ੇਰ ਦੀ ਬਿਰਤੀ ਰੱਖੇ। ਸਿੱਖ ਕੂਕਰ ਦੀ ਬਿਰਤੀ ਨਾ ਕਦੇ ਰੱਖੇ। ਸ਼ੇਰ ਤੇ ਕੂਕਰ ਦੀ ਬਿਰਤੀ ਕੀ ਹੈ ? ਜਦੋਂ ਕੋਈ ਸ਼ੇਰ ਨੂੰ ਪੱਥਰ ਮਾਰੇਗਾ ਤਾਂ ਆਪ ਕਦੀ ਦੇਖਿਉ, ਸ਼ੇਰ ਪੱਥਰ ਨੂੰ ਆਪਣੇ ਮੂੰਹ ਵਿਚ ਕਦੀ ਨਹੀਂ ਪਕੜਦਾ। ਉਹਨੂੰ ਕੋਈ ਗੋਲੀ ਮਾਰੇ ਤਾਂ ਉਸ ਦਾ ਇਕੋ ਦਮ ਧਿਆਨ ਜਾਂਦਾ ਹੈ ਕਿ ਗੋਲੀ ਆਈ ਕਿਥੋਂ ਹੈ ? ਉਹਨੂੰ ਕੋਈ ਲਾਠੀ ਮਾਰੇ, ਤਲਵਾਰ ਮਾਰੇ, ਨੇਜ਼ੇ ਨਾਲ ਵਾਰ ਕਰੇ, ਜਿਹੜਾ ਉਹਦੇ 'ਤੇ ਵਾਰ ਕਰਦਾ ਹੈ, ਉਹ ਸ਼ਸਤਰ ਨੂੰ ਨਹੀਂ ਦੇਖਦਾ, ਉਹ ਦੇਖਦਾ ਹੈ ਕਿ ਇਹ ਵਾਰ ਆਇਆ ਕਿਥੋਂ ਹੈਂ ? ਜਿਹੜਾ ਮਾਰਨ ਵਾਲਾ ਹੈ,

ਉਹ ਉਸ ਪਾਸੇ ਨੂੰ ਦੇਖਦਾ ਹੈ, ਪਰ ਕੁੱਤੇ ਵੱਲ ਕਦੀ ਤੁਸੀਂ ਦੇਖਿਉ, ਉਹਨੂੰ ਕੋਈ ਸੋਟਾ ਮਾਰੇ ਤਾਂ ਉਹ ਸੋਟੇ ਨੂੰ ਮੂੰਹ ਵਿਚ ਪਾ ਲੈਂਦਾ ਹੈ। ਉਹਨੂੰ ਕੋਈ ਵੱਟਾ ਮਾਰੇ ਤਾਂ ਉਹ ਵੱਟੇ ਨੂੰ ਮੂੰਹ ਵਿਚ ਪਾ ਲੈਂਦਾ ਹੈ। ਸਤਿਗੁਰੂ ਕਹਿੰਦੇ ਹਨ ਕਿ ਸ਼ੇਰ ਵਾਲੀ ਬਿਰਤੀ ਬਣਾ। ਇਹ ਕਿਉਂ ਜੀ ? ਕਹਿਣ ਲੱਗੇ, ਜਿਹੜੀਆਂ ਦਾਤਾਂ ਤੈਨੂੰ ਮਿਲੀਆਂ ਨੇ, ਉਹਨਾਂ ਦਾਤਾਂ ਵਿਚ ਨਾ ਖੱਚਤ ਹੋ ਜਾਵੀਂ, ਤੇਰਾ ਧਿਆਨ ਇਕੋਦਮ ਦਾਤੇ ਵੱਲ ਜਾਏ ਕਿ ਦੇਨਹਾਰ ਕਿਹੜਾ ਹੈ। ਕਹਿਣ ਲੱਗੇ ਕਿ ਤੂੰ ਦਾਤਾਂ ਨੂੰ ਦੇਖ ਕੇ ਕਿਤੇ ਉਹਨਾਂ ਵਿਚ ਨਾ ਖੱਚਤ ਹੋ ਜਾਵੀਂ। ਤੂੰ ਦੇਣ ਵਾਲੇ ਦਾਤੇ ਨੂੰ ਚੇਤੇ ਰੱਖੀਂ। ਜੇ ਦਾਤਾਂ ਵਿਚ ਖੱਚਤ ਹੋ ਗਿਆ ਤਾਂ ਤੇਰੀ ਕੂਕਰ ਬਿਰਤੀ ਬਣ ਜਾਏਗੀ। ਇਹ ਤਾਂ ਇਤਿਹਾਸ ਦੇ ਸ਼ਬਦ ਹਨ। ਕਹਿਣ ਲੱਗੇ :

*ਕੂਕਰ ਦ੍ਰਿਸ਼ਟ ਨਾ ਕਬਹੂ ਧਰਨੀ।*
*ਸਿੰਗ ਦ੍ਰਿਸਟ ਹੋਇ ਗੁਰਮਤਿ ਕਰਨੀ।*

ਗੁਰਮੁਖ ਦੀ ਕਰਨੀ ਸ਼ੇਰ ਵਰਗੀ ਹੋਵੇ। ਜਪੁ ਜੀ ਸਾਹਿਬ ਦੀ ਇਕ ਪਉੜੀ ਆਪਾਂ ਰੋਜ਼ ਪੜ੍ਹਦੇ ਹਾਂ :

*ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥*

ਕਿਸੇ ਨੂੰ ਤਾਕਤ ਮਿਲ ਜਾਵੇ ਤਾਂ ਉਹ ਸ਼ੁਕਰਾਨੇ ਵਿਚ ਜੁੜ ਕੇ ਕਹਿੰਦਾ ਹੈ, ਦਾਤਾ ! ਮੇਰੇ ਪੱਲੇ ਕੁਝ ਨਹੀਂ, ਇਹ ਤਾਂ ਤੇਰੀ ਦਾਤ ਹੈ।

*ਗਾਵੈ ਕੋ ਦਾਤਿ ਜਾਣੈ ਨੀਸਾਣੁ॥*

ਦਾਤ ਮਿਲੇ ਤਾਂ ਕਹਿੰਦਾ ਹੈ, ਵਾਹਿਗੁਰੂ ! ਇਹ ਤੇਰੀ ਨਿਸ਼ਾਨੀ ਹੈ। ਇਹ ਤੇਰੀ ਬਖ਼ਸ਼ੀਸ਼ ਹੈ।

*ਗਾਵੈ ਕੋ ਗੁਣ ਵਡਿਆਈਆ ਚਾਰ॥*

ਚਾਰ ਦਾ ਅਰਥ ਹੈ—ਸੋਹਣੀਆਂ ਚੰਗੀਆਂ। ਕੋਈ ਪ੍ਰਮਾਤਮਾ ਦੀਆਂ ਸੋਹਣੀਆਂ ਵਡਿਆਈਆਂ ਕਰ ਰਿਹਾ ਹੈ।

*ਗਾਵੈ ਕੋ ਵਿਦਿਆ ਵਿਖਮੁ ਵੀਚਾਰੁ॥*

ਕੋਈ ਇਸ ਕਰ ਕੇ ਗਾ ਰਿਹਾ ਹੈ ਕਿ ਪ੍ਰਮਾਤਮਾ ! ਇਹ ਤਾਲੀਮ ਦਿੱਤੀ ਹੈ ਤੂੰ ਬੜੀ ਮੁਸ਼ਕਿਲ, ਪਰ ਤੂੰ ਕ੍ਰਿਪਾ ਦੇ ਨਾਲ ਉਸ ਤਾਲੀਮ ਵਿਚ ਸਫਲਤਾ ਬਖ਼ਸ਼ ਦਿੱਤੀ।

*ਗਾਵੈ ਕੋ ਸਾਜਿ ਕਰੇ ਤਨੁ ਖੇਹ॥*

ਕੋਈ ਇਸ ਕਰਕੇ ਗਾ ਰਿਹਾ ਹੈ ਕਿ ਪਹਿਲਾਂ ਸਾਜ ਦੇਂਦਾ ਹੈ, ਫਿਰ ਖੇਹ ਬਣਾ ਦੇਂਦਾ ਹੈ, ਖ਼ਤਮ ਕਰ ਦੇਂਦਾ ਹੈ।

*ਗਾਵੈ ਕੋ ਜੀਅ ਲੈ ਫਿਰਿ ਦੇਹ॥*
*ਗਾਵੈ ਕੋ ਜਾਪੈ ਦਿਸੈ ਦੂਰਿ॥*
*ਗਾਵੈ ਕੋ ਵੇਖੈ ਹਾਦਰਾ ਹਦੂਰਿ॥*

ਗਾ ਕੇ ਇਹ ਨਹੀਂ ਕਹਿੰਦੇ ਕਿ ਤੇਰਾ ਥਾਹ ਪਾ ਲਿਆ ਹੈ।

*ਕਥਨਾ ਕਥੀ ਨ ਆਵੈ ਤੋਟਿ॥*
*ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥* (ਜਪੁ ਜੀ ਸਾਹਿਬ)

ਸਤਿਗੁਰੂ ਕਹਿੰਦੇ ਹਨ, ਐ ਇਨਸਾਨ ! ਦੇਣ ਵਾਲੇ ਪ੍ਰਮਾਤਮਾ ਨੂੰ ਤੂੰ ਭੁਲਾ ਨਾ। ਜੇਕਰ ਭੁਲਾ ਦਿੱਤਾ ਅਤੇ ਦੂਜੇ ਸਵਾਰਥਾਂ ਵਿਚ ਖੱਚਤ ਹੋ ਗਿਆ ਤਾਂ ਕਿੰਨੀ ਕੁ ਤੇਰੀ ਇੱਜ਼ਤ ਬਚੇਗੀ।

*ਦੇਨਹਾਰੁ ਪ੍ਰਭ ਛੋਡਿ ਕੈ ਲਾਗਹਿ ਆਨ ਸੁਆਇ॥*
*ਨਾਨਕ ਕਹੂ ਨ ਸੀਝਈ ਬਿਨੁ ਨਾਵੈ ਪਤਿ ਜਾਇ॥*

(ਸੁਖਮਨੀ ਸਾਹਿਬ)

ਉਹ ਬੰਦਾ ਕਿਵੇਂ ਸਫਲ ਹੋਵੇ ? ਨਹੀਂ ਜਿੱਤ ਸਕਦਾ, ਸਫਲ ਨਹੀਂ ਹੋ ਸਕਦਾ। ਨਾਮ ਤੋਂ ਬਿਨਾਂ ਪੱਤ ਚਲੀ ਜਾਂਦੀ ਹੈ। ਮਹਾਰਾਜ ! ਜਿਨ੍ਹਾਂ ਦੀ ਇਥੇ ਸਮਾਜ ਵਿਚ ਇੱਜ਼ਤ ਹੈ, ਲੋਕ ਉਹਨਾਂ ਸਾਹਮਣੇ ਝੁੱਕਦੇ ਹਨ। ਕੀ ਨਾਮ ਤੋਂ ਬਿਨਾਂ ਅੱਗੇ ਇਸ ਤਰ੍ਹਾਂ ਹੀ ਰਹੇਗਾ ? ਮਹਾਰਾਜ ਜੀ ਨੇ ਕਿਹਾ, ਨਹੀਂ। ਮਹਾਰਾਜ ਕਹਿੰਦੇ ਹਨ, ਜਦੋਂ ਆਤਮਾ ਤੁਰੀ, ਸੂਖਸ਼ਮ ਸਰੀਰ ਤੁਰਿਆ, ਹੁਣ ਕਹਿੰਦਾ ਹੈ ਕਿ ਬੜਾ ਵੱਡਾ ਗੁਨਾਹ ਕੀਤਾ ਕਿ ਦੇਣ ਵਾਲੇ ਨੂੰ ਭੁੱਲ ਗਿਆ। ਅਸੀਂ ਕਹਿੰਦੇ ਹਾਂ ਕਿ ਇਸ ਕਰ ਕੇ ਬੰਦਗੀ ਕਰਦੇ ਹਾਂ ਕਿ ਸਵਰਗ ਲੋਕ ਮਿਲੇਗਾ। ਗੁਰਸਿੱਖੋ ! ਦੁਨੀਆਂ ਵਿਚ ਸਭ ਤੋਂ ਵੱਡੀ ਜਿਹੜੀ ਦੁਨਿਆਵੀ ਭੁੱਖ ਹੈ, ਉਹ ਹੈ ਰਾਜ ਮਿਲ ਜਾਏ। ਹਕੂਮਤ ਹੋਵੇ। ਜੇ ਪ੍ਰਮਾਰਥ ਵੱਲ ਚੱਲੀਏ ਤਾਂ ਸਭ ਤੋਂ ਵੱਡੀ ਪਦਵੀ ਹੈ ਕਿ ਮੈਨੂੰ ਮੁਕਤੀ ਮਿਲ ਜਾਏ। ਬਾਬਾ ਜੀ ਨੇ ਕਿਹਾ :

*ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥*

(ਅੰਗ ੫੩੪)

ਤੇਰੇ ਚਰਨਾਂ ਦੀ ਪ੍ਰੀਤ ਮਿਲ ਜਾਏ। ਇੰਨਾ ਕੁਝ ਲੈ ਕੇ ਵੀ ਜ਼ਿੰਦਗੀ ਦੀ ਬਾਜ਼ੀ ਹਾਰ ਗਏ। ਸਾਹਿਬ ਕਹਿੰਦੇ ਹਨ ਕਿ ਦੇਣ ਵਾਲੇ ਪ੍ਰਮਾਤਮਾ ਨੂੰ ਭੁਲਾ ਨਾ। ਉਸ ਨੂੰ ਯਾਦ ਕਰ। ਸਭ ਕੁਝ ਚੇਤੇ ਰਹਿੰਦਾ ਹੈ। ਬੰਦਾ ਆਪਣੇ ਮੋਢੇ ਉੱਤੇ ਇਕ ਲਾਸ਼ ਚੁੱਕੀ ਫਿਰਦਾ ਹੈ ਬੀਤੇ ਦੀ। ਜਿਹੜੀਆਂ ਬੀਤੇ ਦੀਆਂ ਯਾਦਾਂ ਹਨ, ਇਹ ਲਾਸ਼ ਹੀ ਹਨ, ਇਹ ਕਿਸੇ ਕੰਮ ਨਹੀਂ ਆਉਂਦੀਆਂ। ਆਉਣ ਵਾਲਾ ਜਿਹੜਾ ਭਵਿੱਖ ਹੈ ਅਜੰਮਿਆ, ਉਸ ਦਾ ਅਜੇ ਜਨਮ ਹੀ ਨਹੀਂ ਹੋਇਆ। ਅੱਜ ਦਾ ਦਿਨ ਅਜਾਈਂ ਗਵਾ ਦਿੱਤਾ। ਮਹਾਰਾਜ ਕਹਿੰਦੇ ਹਨ, ਕਦੀ ਕਿਸੇ

ਨੇ ਲਾਸ਼ ਚੁੱਕੀ ਹੈ ? ਇਸ ਨੂੰ ਫੂਕ ਜਾਂ ਦਫ਼ਨ ਕਰ। ਸੱਚੀ ਗੱਲ ਇਹ ਹੈ ਕਿ ਬੰਦਾ ਬੀਤੀਆਂ ਗੱਲਾਂ ਦੀਆਂ ਲਾਸ਼ਾਂ ਚੁੱਕ ਕੇ ਤੁਰੀ ਫਿਰਦਾ ਹੈ। ਉਸ ਨੂੰ ਦਫ਼ਨ ਹੀ ਨਹੀਂ ਕਰਦਾ, ਜਿਸ ਨੇ ਭਾਰ ਨਾਲ ਦੱਬਿਆ ਹੋਇਆ ਹੈ। ਸਤਿਗੁਰੂ ਬਚਨ ਕਰਦੇ ਹਨ ਕਿ ਦੇਣ ਵਾਲੇ ਪ੍ਰਮਾਤਮਾ ਨੂੰ ਯਾਦ ਕਰ। ਜੇ ਨਹੀਂ ਕਰੇਂਗਾ ਤਾਂ ਸਫਲਤਾ ਨਹੀਂ। ਨਾਮ ਤੋਂ ਬਿਨਾਂ ਪੱਤ ਨਹੀਂ। ਨਾਮ ਤੋਂ ਬਿਨਾਂ ਇੱਜ਼ਤ ਨਹੀਂ। ਜੇ ਨਾਮ ਪੱਲੇ ਹੈ ਤਾਂ ਇਥੇ ਵੀ ਇੱਜ਼ਤ ਹੈ ਤੇ ਅੱਗੇ ਵੀ ਇੱਜ਼ਤ ਹੈ।

ਵਿਅਕਤੀ ਤੌਰ 'ਤੇ ਅਸੀਂ ਕਹਿ ਦਿੰਦੇ ਹਾਂ ਕਿ ਭਗਤਾਂ ਉੱਤੇ ਬਹੁਤ ਜ਼ੁਲਮ ਹੋਏ ਤੇ ਹੋਏ ਵੀ ਬੜੇ, ਪਰ ਨਾਮ ਵਿਚ ਤਾਕਤ ਇੰਨੀ ਹੈ ਕਿ ਅਖ਼ੀਰ ਵਿਚ ਜੈ ਜੈਕਾਰ ਨਾਮ ਵਾਲੇ ਦੀ ਹੀ ਹੁੰਦੀ ਹੈ। ਜਿਸ ਕੋਲ ਨਾਮ ਹੈ, ਉਹ ਪ੍ਰਮਾਤਮਾ ਦੇ ਘਰ ਵਿਚ ਵੀ ਇੱਜ਼ਤ ਪਾਉਂਦੇ ਹਨ ਤੇ ਇਥੇ ਵੀ। ਉਹਨਾਂ ਦੀ ਸ਼ੋਭਾ ਜੁੱਗ ਜੁੱਗ ਹੁੰਦੀ ਹੈ। ਉਸ ਦੇ ਅੱਗੇ ਵਾਜੇ ਵੱਜਦੇ ਹਨ। ਗੁਰਮੁਖੋ ! ਜੰਮਦਿਆਂ ਦੀਆਂ ਵਧਾਈਆਂ ਮਿਲਦੀਆਂ ਹਨ ਤੇ ਮਰਿਆਂ ਦੀ ਕਦੀ ਵੀ ਵਧਾਈ ਨਹੀਂ ਮਿਲਦੀ। ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ, ਜਿਸ ਦੇ ਕੋਲ ਨਾਮ ਹੈ, ਉਸ ਨੂੰ ਅੱਗੇ ਵੀ ਵਧਾਈ ਮਿਲਦੀ ਹੈ। ਉਸ ਦੀ ਮੌਤ ਵੀ ਖ਼ੁਸ਼ੀ ਬਣ ਜਾਂਦੀ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਬਲੁ ਛੁਟਕਿਓ ਬੰਧਨ ਪਰੇ

ਪਰਮ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਸਤਿਸੰਗੀ ਜਨੋਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਕਰਮ ਅਸੀਂ ਕਰਦੇ ਹਾਂ, ਪਰ ਕਰਮ ਕਰਨ ਤੋਂ ਬਾਅਦ ਕਰਮਾਂ ਨੂੰ ਜੋ ਫਲ ਲੱਗਣਾ ਹੈ, ਉਹ ਪਰੀਪੂਰਨ ਪ੍ਰਮਾਤਮਾ ਦੀ ਮੇਹਰ ਨਾਲ ਹੀ ਲੱਗਣਾ ਹੈ। ਨਾਮ ਜੱਪ, ਤੇਰੇ ਕਾਜ ਪੂਰੇ ਹੋਣਗੇ। ਕੋਈ ਵੀ ਜ਼ਿੰਦਗੀ ਦਾ ਕਾਰਜ ਹੋਵੇ, ਨਾਮ ਸਿਮਰਨ ਤੇ ਬੰਦਗੀ ਦਾ ਸਹਾਰਾ ਲਈਏ। ਉਸ ਕੰਮ ਵਿਚ ਹੀ ਮਾਲਕ ਆਪ ਵਰਤਣ ਲੱਗ ਪੈਂਦਾ ਹੈ। ਦੋ ਬਚਨ ਹਨ ਭਗਤ ਕਬੀਰ ਸਾਹਿਬ ਜੀ ਦੇ। ਇਕ ਵਿਚ ਉਹਨਾਂ ਨੇ ਕਮਾਈ ਦਾ ਜ਼ਿਕਰ ਕੀਤਾ ਹੈ, ਆਪਣੀ ਮਿਹਨਤ ਦਾ ਜ਼ਿਕਰ ਕੀਤਾ ਹੈ।

ਗੁਰੂ ਅਮਰਦਾਸ ਜੀ ਨੇ ਉਸੇ ਸਲੋਕ ਦੀ ਵਿਆਖਿਆ ਕਰਦਿਆਂ ਮਿਹਨਤ ਨਾਲ, ਘਾਲਣਾ ਨਾਲ ਅਤੇ ਕਮਾਈ ਦੇ ਨਾਲ-ਨਾਲ ਪ੍ਰਮਾਤਮਾ ਦੀ ਕ੍ਰਿਪਾ ਦੀ ਗੱਲ ਵੀ ਕੀਤੀ ਹੈ। ਉਹਨਾਂ ਦਾ ਪਵਿੱਤਰ ਬਚਨ ਹੈ—ਮਹਿੰਦੀ ਦੇ ਬੂਟੇ ਦੇ ਪੱਤਿਆਂ ਵਿਚ ਰੰਗ ਹੈ, ਪਰ ਕਦੀ ਵੀ ਉਸ ਦੇ ਪੱਤਿਆਂ ਵਿਚੋਂ ਰੰਗ ਦੀਆਂ ਬੂੰਦਾਂ ਜ਼ਮੀਨ ਉੱਤੇ ਨਹੀਂ ਡਿੱਗਦੀਆਂ। ਉਸ ਦੇ ਪੱਤੇ ਤੋੜ ਲਏ ਜਾਣ, ਸੁਕਾ ਲਏ ਜਾਣ ਤੇ ਫਿਰ ਉਹਨਾਂ ਨੂੰ ਪੀਸ ਦਿੱਤਾ ਜਾਏ, ਪਰ ਪੀਸਣ ਦੇ ਬਾਵਜੂਦ ਉਸ ਦੇ ਵਿਚੋਂ ਰੰਗ ਬਾਹਰ ਨਹੀਂ ਨਿਕਲੇਗਾ, ਜਿੰਨੀ ਦੇਰ ਤੱਕ ਪਾਣੀ ਪਾ ਕੇ ਉਸ ਨੂੰ ਘੋਲਿਆ ਨਹੀਂ ਜਾਂਦਾ। ਪਾਣੀ ਵਿਚ ਘੋਲਿਆ ਤਿਆਰ ਹੈ, ਪਰ ਨਿੱਖਰ ਕੇ ਬਾਹਰ ਨਹੀਂ ਆਏਗਾ। ਰੰਗ ਤਾਂ ਹੀ ਪ੍ਰਗਟ ਹੋਵੇਗਾ ਜੇ ਕੋਈ ਆਪਣੇ ਹੱਥਾਂ ਤੇ ਪੈਰਾਂ ਦੀਆਂ ਤਲੀਆਂ ਉੱਤੇ ਮਹਿੰਦੀ ਲਾਏਗਾ। ਹੁਣ ਮਹਿੰਦੀ ਨੇ ਇਹ ਸ਼ਬਦ ਕਹੇ ਕਿ ਮੇਰੀ ਕਮਾਈ ਹੈ। ਆਖ਼ਿਰ ਮੈਂ ਮੌਸਮ ਦੀ ਮਾਰ ਨੂੰ ਝਲਿਆ। ਮੇਰੇ ਪੱਤਿਆਂ ਨੂੰ ਤੋੜ ਕੇ, ਸੁਕਾ ਕੇ ਪੀਹ ਦਿੱਤਾ। ਪਾਣੀ ਵਿਚ ਘੋਲ ਦਿੱਤਾ। ਉਹ ਕਹੇ ਕਿ ਇਹ ਮੇਰੀ ਕਮਾਈ ਹੈ। ਕਹਿਣਗੇ ਠੀਕ ਹੈ ਤੇਰੀ ਕਮਾਈ ਬਹੁਤ ਹੈ, ਪਰ ਜਿਸ ਲਈ ਤੂੰ ਕਮਾਈ ਕਰਦੀ ਰਹੀ, ਇਸ ਰੰਗ ਨੇ ਪ੍ਰਗਟ ਤਾਂ ਹੋਣਾ ਹੈ ਜੇ ਕਿਸੇ ਦੇ ਚਰਨਾਂ ਦੀਆਂ ਤਲੀਆਂ ਮਿਲਣਗੀਆਂ। ਸਤਿਗੁਰੂ ਦੇ ਅੰਮ੍ਰਿਤ ਬਚਨ ਹਨ :

*ਕਬੀਰ ਮਹਿਦੀ ਕਰਿ ਕੈ ਘਾਲਿਆ ਆਪੁ ਪੀਸਾਇ ਪੀਸਾਇ॥*
*ਤੈ ਸਹ ਬਾਤ ਨ ਪੁਛੀਆ ਕਬਹੂ ਨ ਲਾਈ ਪਾਇ॥*

(ਅੰਗ ੯੪੭)

ਸਾਡੀ ਕਮਾਈ ਕੀ ਕਰੇਗੀ ਜੇ ਤੂੰ ਆਪਣੇ ਚਰਨਾਂ ਦੀਆਂ ਤਲੀਆਂ ਨਹੀਂ ਬਖ਼ਸ਼ੇਂਗਾ। ਕਮਾਈ ਨੂੰ ਕ੍ਰਿਪਾ ਤੋਂ ਵੱਖ ਕਰ ਕੇ ਜਾਣੇਂਗਾ ਤਾਂ ਹੰਕਾਰ ਬਣੇਗਾ। ਕ੍ਰਿਪਾ ਨਾਲ ਕਮਾਈ ਨੂੰ ਜੋੜੇਂਗਾ ਤਾਂ ਇਹ ਕਮਾਈ ਤੇਰੇ ਅੰਦਰ ਨੂੰ ਕਈ ਗੁਣਾ ਵੱਧ ਤਰੱਕੀ ਦੇਵੇਗੀ। ਸਤਿਗੁਰੂ ਨੇ ਕਿਹਾ :

*ਨਾਨਕ ਮਹਿਦੀ ਕਰਿ ਕੈ ਰਖਿਆ ਸੋ ਸਹੁ ਨਦਰਿ ਕਰੇਇ॥*

(ਅੰਗ ੯੪੭)

ਧੰਨ ਗੁਰੂ ਅਮਰਦਾਸ ਜੀ ਵਿਆਖਿਆ ਕਰ ਰਹੇ ਹਨ ਕਿ ਕਬੀਰ ਸਾਹਿਬ ਸਾਨੂੰ ਇਹ ਸਮਝਾਉਣਾ ਚਾਹੁੰਦੇ ਹਨ ਕਿ ਤੂੰ ਉਸ ਕਮਾਈ ਨੂੰ, ਉਸ ਮੇਹਨਤ ਨੂੰ ਆਪਣੇ ਨਾਲ ਨਾ ਜੋੜ। ਇਸ ਕਮਾਈ ਨੂੰ, ਇਸ ਮੇਹਨਤ ਨੂੰ ਉਸ ਕ੍ਰਿਪਾ ਦੇ ਨਾਲ ਜੋੜ।

*ਆਪੇ ਪੀਸੈ ਆਪੇ ਘਸੈ ਆਪੇ ਹੀ ਲਾਇ ਲਏਇ॥*

ਸਿਰਫ਼ ਇਕੋ ਗੱਲ ਕਹਿ ਦਿੱਤੀ ਕਿ ਪੀਸਿਆਂ ਵੀ ਤੂੰ, ਘੋਲਿਆ ਵੀ ਤੂੰ, ਲਾਇਆ ਵੀ ਤੂੰ। ਫਿਰ ਸਾਹਿਬ ਕਹਿੰਦੇ ਹਨ :

*ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥*

(ਅੰਗ ੯੪੭)

ਇਹ ਤਾਂ ਮਾਲਕ ਦੀ ਬਖ਼ਸ਼ਿਸ਼ ਹੈ, ਇਕੱਲੀਆਂ ਕਮਾਈਆਂ ਨਹੀਂ। ਇਕ ਗੱਲ ਮੰਨ ਲਉ ਕਿ ਰੁੱਖ ਦੇ ਸਿਖਰ ਉੱਪਰ ਰਸਦਾਇਕ ਫਲ ਲੱਗਾ ਹੈ। ਆਦਮੀ ਦੀ ਖ਼ਵਾਇਸ਼ ਹੈ ਕਿ ਮੈਂ ਇਸ ਤੱਕ ਪਹੁੰਚ ਕੇ ਫਲ ਦਾ ਰੱਸ ਮਾਣ ਸਕਾਂ। ਹੁਣ ਉਸ ਦੇ ਕੋਲ ਹੋਰ ਕੋਈ ਸਹਾਰਾ ਨਹੀਂ। ਉਸ ਨੇ ਰੁੱਖ ਦੀਆਂ ਟਾਹਣੀਆਂ ਨੂੰ ਹੱਥ ਪਾਉਣਾ ਹੈ। ਹੱਥਾਂ ਵਿਚ ਤਾਕਤ ਪੈਦਾ ਕਰਨੀ ਹੈ। ਪੈਰ ਟਾਹਣੇ ਉੱਪਰ ਟਿੱਕ ਸਕਦਾ ਹੈ ਜੇ ਆਦਮੀ ਇਕ ਟਾਹਣੇ 'ਤੇ ਪੈਰ ਰੱਖੇ ਤੇ ਦੂਸਰੇ ਹੱਥ ਨਾਲ ਨਿੱਕੀਆਂ-ਨਿੱਕੀਆਂ ਸ਼ਾਖ਼ਾਵਾਂ ਨੂੰ ਫੜੇ ਅਤੇ ਹੌਲੀ-ਹੌਲੀ ਸਿਖਰ 'ਤੇ ਪਹੁੰਚ ਕੇ ਫਲ ਤੋੜ ਕੇ ਥੱਲੇ ਆ ਕੇ ਕਹੇ ਕਿ ਆਖ਼ਿਰ ਆਪਣੀ ਮਿਹਨਤ ਕੀਤੀ ਤੇ ਫਲ ਤਕ ਪਹੁੰਚੇ ਹਾਂ। ਕਬੀਰ ਸਾਹਿਬ ਕਹਿੰਦੇ ਹਨ ਕਿ ਕਦੀ ਵੀ ਇਹ ਨਾ ਕਹਿ ਕਿ ਤੈਨੂੰ ਫਲ ਮਿਲ ਗਿਆ। ਇਸ ਨੂੰ ਆਪਣੇ ਵਾਲੇ ਪਾਸੇ ਨਾ ਲਾ। ਇਕ ਕੰਮ ਕਰ, ਤੇਰਿਆਂ ਹੱਥਾਂ ਵਿਚ ਪਕੜ ਸੀ, ਤੇਰੇ ਪੈਰਾਂ ਵਿਚ ਰੁੱਖ ਦੇ ਤਣੇ ਉੱਤੇ ਚੜ੍ਹਨ ਦੀ ਤਾਕਤ ਸੀ, ਪਰ ਜੇਕਰ ਟਾਹਣੀ ਨੂੰ ਹੱਥ ਪਾਉਂਦਿਆਂ ਸਾਰ ਹੀ ਟਾਹਣੀ ਟੁੱਟ ਜਾਂਦੀ ਤਾਂ ਫਿਰ ਤੇਰੇ ਹੱਥ ਕੀ ਕਰ ਲੈਂਦੇ ? ਫਿਰ ਤੇਰੇ ਪੈਰ ਵੀ ਟੁੱਟ ਸਕਦੇ ਸਨ। ਫਲ ਤੱਕ ਤੂੰ ਤਾਂ ਪਹੁੰਚਿਆ ਹੈਂ ਜੇ ਪ੍ਰਮਾਤਮਾ ਨੇ ਆਪਣੀ ਕ੍ਰਿਪਾ ਟਾਹਣਾਂ ਤੇ

ਟਾਹਣੀਆਂ ਵਿਚ ਟਿਕਾਅ ਦਿੱਤੀ ਹੈ। ਕਬੀਰ ਸਾਹਿਬ ਜੀ ਦਾ ਬਚਨ ਹੈ :

*ਕਬੀਰ ਕਾਰਨੁ ਬਪੁਰਾ ਕਿਆ ਕਰੈ ਜਉ ਰਾਮੁ ਨ ਕਰੈ ਸਹਾਇ॥*

(ਅੰਗ ੧੩੬੯)

ਜਦੋਂ ਬੰਦੇ ਨੂੰ ਲੋੜ ਹੁੰਦੀ ਹੈ, ਉਦੋਂ ਸਮਰਪਿਤ ਰਹਿ ਕੇ ਕਹਿੰਦਾ ਹੈ, ਮਾਲਕ ! ਤੇਰੀ ਕ੍ਰਿਪਾ ਤੋਂ ਬਿਨਾਂ ਮੇਰਾ ਕੰਮ ਨਹੀਂ ਹੋ ਸਕਦਾ, ਪਰ ਜਿਸ ਦਿਨ ਇਸ ਦਾ ਕੰਮ ਨਿਕਲ ਜਾਂਦਾ ਹੈ ਤਾਂ ਉਸ ਦਿਨ ਹੀ ਮਨ ਵਿਚ ਆਉਣ ਲੱਗ ਪੈਂਦਾ ਹੈ ਕਿ ਆਪਣੀ ਮਿਹਨਤ ਨਾਲ ਹੀ ਮੈਂ ਸਭ ਕੁਝ ਕਮਾਇਆ ਹੈ। ਇਹ ਬੰਦੇ ਦਾ ਸੁਭਾਅ ਹੈ।

ਬਾਬਾ ਬੁੱਢਾ ਸਾਹਿਬ ਜੀ ਬੜੀ ਕਮਾਈ ਵਾਲੇ ਮਹਾਂਪੁਰਸ਼ ਸਨ। ਉਹਨਾਂ ਦੇ ਜੀਵਨ ਵਿਚ ਆਉਂਦਾ ਹੈ ਕਿ ਸ਼ੇਰੇ ਪੰਜਾਬ ਇਕ ਵਾਰੀ ਉਹਨਾਂ ਦੇ ਸਥਾਨ 'ਤੇ ਗਏ। ਕਿਸੇ ਮੁਹਿੰਮ ਉੱਤੇ ਚੱਲੇ ਸਨ। ਕਿਸੇ ਨੇ ਕਹਿ ਦਿੱਤਾ ਕਿ ਇਹ ਮਹਾਂਪੁਰਸ਼ ਬੜੀ ਕਰਨੀ ਵਾਲੇ ਹਨ, ਤੁਸੀਂ ਉਨ੍ਹਾਂ ਪਾਸੋਂ ਅਰਦਾਸ ਕਰਵਾਉ। ਇਹਨਾਂ ਦੀ ਅਰਦਾਸ ਸੁਣੀ ਜਾਏ ਤਾਂ ਤੁਹਾਨੂੰ ਫ਼ਤਹਿ ਮਿਲੇਗੀ। ਅਰਦਾਸ ਹਰ ਬੰਦੇ ਨੂੰ ਕਰਨ ਦਾ ਹੱਕ ਹੈ, ਪਰ ਹਰ ਇਕ ਦੀ ਸੁਣੀ ਨਹੀਂ ਜਾਂਦੀ। ਸੁਣੀ ਉਸ ਦੀ ਜਾਂਦੀ ਹੈ ਜਿਸ ਦੀ ਉਸ ਪ੍ਰਭੂ ਨਾਲ ਬਣੀ ਹੋਈ ਹੈ। ਜਦੋਂ ਪ੍ਰਾਪਤ ਨਹੀਂ, ਉਦੋਂ ਅਰਦਾਸਾਂ ਹਨ, ਪਰ ਜਿਸ ਦਿਨ ਕੁਝ ਮਿਲ ਜਾਂਦਾ ਹੈ ਤਾਂ ਉਸ ਦਿਨ ਦੇਣ ਵਾਲੇ ਦਾਤੇ ਨੂੰ ਭੁੱਲ ਜਾਂਦਾ ਹੈ। ਭਾਈ ਗੁਰਦਾਸ ਜੀ ਨੇ ਕਿਹਾ ਹੈ :

*ਹੋਇ ਸਿਆਣਾ ਸਮਝਿਆ ਕਰਤਾ ਛਡਿ ਕੀਤੇ ਲਪਟਾਇਆ।*

(ਵਾਰ ੧੫, ਪਉੜੀ ੧੮)

ਕਰਤੇ ਨੂੰ ਛੱਡ ਦਿੱਤਾ ਤੇ ਕੀਤੇ ਨੂੰ ਪਕੜ ਲਿਆ। ਸ਼ੇਰੇ ਪੰਜਾਬ ਨੂੰ ਕਿਸੇ ਨੇ ਕਿਹਾ ਕਿ ਬਾਬਾ ਬੁੱਢਾ ਸਾਹਿਬ ਜੀ ਨੂੰ ਜ਼ਰੂਰ ਮਿਲ ਲਉ। ਮਹਾਰਾਜਾ ਬੁੱਢਾ ਸਾਹਿਬ ਜੀ ਦੇ ਡੇਰੇ ਚਲੇ ਗਏ। ਮਨ ਵਿਚ ਆਇਆ ਕਿ ਅੰਦਰ ਬੈਠੇ ਹੋਣਗੇ। ਇਕ ਬਜ਼ੁਰਗ ਖੜੇ ਸਨ, ਭਾਂਡੇ ਮਾਂਜ ਰਹੇ ਸਨ ਤੇ ਕੱਪੜੇ ਉਹਨਾਂ ਦੇ ਖੱਦਰ ਦੇ ਸਨ। ਸ਼ੇਰੇ ਪੰਜਾਬ ਉਹਨਾਂ ਕੋਲ ਗਿਆ। ਉਹ ਬਾਦਸ਼ਾਹ ਹੈ। ਉਸ ਦੇ ਨਾਲ ਉਸ ਦੇ ਅਹਿਲਕਾਰ, ਉਸ ਦੇ ਮੰਤਰੀ ਹਨ। ਬਾਬਾ ਜੀ ਭਾਂਡੇ ਮਾਂਜੀ ਗਏ। ਮਹਾਰਾਜਾ ਘੋੜੇ ਤੋਂ ਥੱਲੇ ਉਤਰਿਆ ਤੇ ਕੋਲ ਜਾ ਕੇ ਹੱਥ ਜੋੜ ਕੇ ਕਹਿੰਦਾ ਹੈ, ਬਾਬਾ ਜੀ ! ਮੈਂ ਬਾਬਾ ਬੁੱਢਾ ਸਾਹਿਬ ਜੀ ਨੂੰ ਮਿਲਣਾ ਹੈ। ਉਹਨਾਂ ਹੱਥ ਜੋੜ ਕੇ ਕਿਹਾ, ਹਾਂ, ਮੈਂ ਤੈਨੂੰ ਉਹਨਾਂ ਨਾਲ ਮਿਲਾ ਦਿੰਦਾ ਹਾਂ। ਹੱਥ ਸਾਫ਼ ਕੀਤੇ ਤੇ ਸ਼ੇਰੇ ਪੰਜਾਬ ਨੂੰ ਅੰਦਰ ਲੈ ਗਏ। ਧੰਨ ਗੁਰੂ ਗ੍ਰੰਥ ਸਾਹਿਬ ਜੀ ਕੋਲ ਲੈ ਜਾ ਕੇ ਕਹਿਣ ਲੱਗੇ, ਐ ਬਾਦਸ਼ਾਹ ! ਸਾਹਿਬ ਇਹ ਹੈ ਅਤੇ ਬੁੱਢਾ ਮੈਨੂੰ ਕਹਿੰਦੇ ਹਨ। ਚੇਤੇ ਰੱਖੀਂ ਸਾਹਿਬ ਕੋਲੋਂ ਹੀ ਸਭ ਕੁਝ ਮਿਲਦਾ ਹੈ। ਜਿਸ ਨੂੰ ਬੁੱਢਾ ਕਹਿੰਦੇ ਹਨ, ਉਸ ਕੋਲੋਂ ਤੈਨੂੰ ਕੀ ਮਿਲਣਾ ਹੈ। ਇੰਨੀ ਨਿਮਰਤਾ। ਸ਼ੇਰੇ ਪੰਜਾਬ ਕਹਿਣ ਲੱਗੇ, ਬਾਬਾ ਜੀ ! ਮੇਰੀ ਅਰਦਾਸ ਕਰ ਦਿਉ। ਉਹਨਾਂ ਸਿੱਧੀ ਜਿਹੀ ਅਰਦਾਸ ਕੀਤੀ—ਸੱਚੇ ਪਾਤਿਸ਼ਾਹ ! ਤੇਰੇ

ਦਰ 'ਤੇ ਇਕ ਮੰਗਤਾ ਆਇਆ ਹੈ। ਤੂੰ ਦਾਤਾ ਹੈਂ, ਬਾਕੀ ਸਾਰੇ ਅਸੀਂ ਭਿਖਾਰੀ ਹਾਂ। ਇਹ ਗੱਲ ਵੱਖਰੀ ਹੈ ਕਿ ਦਾਤੇ ਨੇ ਕਿਸੇ ਭਿਖਾਰੀ ਨੂੰ ਕੁਰਸੀ ਦੇ ਦਿੱਤੀ, ਕਿਸੇ ਭਿਖਾਰੀ ਨੂੰ ਸਾਦਾਪਣ ਦੇ ਦਿੱਤਾ, ਪਰ ਦੇਣ ਵਾਲਾ ਦਾਤਾ ਤਾਂ ਇਕ ਹੀ ਹੈਂ ਨਾ। ਸੱਚੇ ਪਾਤਿਸ਼ਾਹ ! ਤੇਰੇ ਦਰ ਦੇ ਮੰਗਤੇ ਹਾਂ, ਕ੍ਰਿਪਾ ਕਰੋ, ਫਤਹਿ ਲਈ ਅਰਦਾਸ ਕਰਨ ਲਈ ਆਇਆ ਹੈ।

ਗੁਰਮੁਖੋ ! ਅਰਦਾਸ ਵਿਚ ਇੰਨੀ ਸ਼ਕਤੀ ਹੈ ਕਿ ਜਿਸ ਬੰਦੇ ਦੀ ਬਚਣ ਦੀ ਵੀ ਆਸ ਨਾ ਹੋਵੇ, ਅਰਦਾਸ ਤਾਂ ਮਰਿਆਂ ਹੋਇਆਂ ਨੂੰ ਵੀ ਵਾਪਿਸ ਲੈ ਆਉਂਦੀ ਹੈ। ਸਤਿਗੁਰੂ ਦੇ ਸ਼ਬਦਾਂ ਵਿਚ ਇੰਨੀ ਸਮਰੱਥਾ ਹੈ। ਜਦੋਂ ਲੋਕ, ਸਮਾਜ, ਹਰ ਕੋਈ ਬੰਦਾ ਕਹੇ ਕਿ ਤੇਰੀ ਕੋਈ ਆਸ ਨਹੀਂ, ਕੋਈ ਰਸਤਾ ਨਹੀਂ ਰਹਿ ਗਿਆ ਬਚਣ ਦਾ ਤਾਂ ਕਹਿੰਦੇ ਹਨ, ਅਰਦਾਸ ਸ਼ੁਰੂ ਹੀ ਉਥੋਂ ਹੁੰਦੀ ਹੈ ਜਿਥੋਂ ਦੁਨੀਆਂ ਦੀ ਝਾਕ ਖ਼ਤਮ ਹੋ ਜਾਂਦੀ ਹੈ।

ਬਲੁ ਛੁਟਕਿਓ ਬੰਧਨ ਪਰੇ

ਅਗਲੇ ਬਚਨ ਹਨ :

*ਕਛੂ ਨ ਹੋਤ ਉਪਾਇ॥*

ਇਸ ਦਾ ਮਤਲਬ ਸਭ ਦੀਆਂ ਬਾਹਾਂ ਖੜੀਆਂ ਹੋ ਗਈਆਂ। ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਕਹਿੰਦੇ ਹਨ, ਇਕ ਤਰੀਕਾ ਹੈ। ਮਹਾਰਾਜ ਕੀ ? ਅਰਦਾਸ।

*ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥*
*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥*

ਜਿਸ ਦਿਨ ਅਰਦਾਸ ਸੁਣੀ ਜਾਏ, ਉਸ ਦਿਨ ਮਹਾਰਾਜ ਕਹਿੰਦੇ ਹਨ :

*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥*

ਮਹਾਰਾਜ ਕਹਿੰਦੇ ਹਨ, ਉਸ ਦੀ ਕ੍ਰਿਪਾ ਹੋਵੇ, ਉਸੇ ਦੇ ਹੱਥ ਦੀ ਸਾਰੀ ਖੇਡ ਹੈ। ਉਹਨਾਂ ਅਰਦਾਸ ਕਰ ਦਿੱਤੀ, ਮਾਲਕ ਇਸ ਨੂੰ ਫਤਹਿ ਦਿਉ। ਇਤਿਹਾਸ ਕਹਿੰਦਾ ਹੈ ਕਿ ਸ਼ੇਰੇ ਪੰਜਾਬ ਜਿੱਤਿਆ। ਮਨ ਵਿਚ ਆਇਆ ਕਿ ਚਲੋ ਉਸ ਬਾਬੇ ਨੂੰ ਮਿਲ ਆਈਏ, ਜਿਸ ਨੇ ਅਰਦਾਸ ਕੀਤੀ ਹੈ। ਜਦੋਂ ਗਏ ਤਾਂ ਬਾਬਾ ਜੀ ਸੇਵਾ ਪਏ ਕਰਦੇ ਸਨ। ਦੇਖ ਕੇ ਕਹਿਣ ਲੱਗੇ, ਬਾਬਾ ਜੀ ! ਤੁਹਾਡੀ ਅਰਦਾਸ ਕਬੂਲੀ ਗਈ। ਜੋ ਮੰਗੋਗੇ, ਉਹ ਦੇ ਦੇਵਾਂਗੇ। ਬਾਬਾ ਬੁੱਧੂ ਸਾਹਿਬ ਜੀ ਕਹਿਣ ਲੱਗੇ, ਤੁਸੀਂ ਦਿਉਗੇ ? ਕਹਿੰਦੇ ਹਨ, ਸ਼ੇਰੇ-ਪੰਜਾਬ ਦੀ ਬਾਂਹ ਫੜ ਕੇ ਮਹਾਰਾਜ ਦੇ ਸਾਹਮਣੇ ਲਿਜਾ ਕੇ ਕਹਿੰਦੇ ਹਨ, ਸਤਿਗੁਰੂ ! ਕਿਹੋ ਜਿਹੀ ਖੇਡ ਬਣਾ ਦਿੱਤੀ ਹੈ। ਜਾਂਦਿਆਂ ਬੰਦਾ ਮੰਗਤਾ ਤੇ ਆਉਣ ਲੱਗਿਆਂ ਦਾਤਾ ਬਣ ਗਿਆ। ਬਸ ਇੰਨੇ ਹੀ ਸ਼ਬਦ ਕਹੇ ਤੇ ਸ਼ੇਰੇ ਪੰਜਾਬ ਦੀਆਂ ਅੱਖਾਂ ਵਿਚ ਨੀਰ ਸੀ। ਹੱਥ ਜੁੜ ਗਏ ਤੇ ਬਾਬਾ ਬੁੱਧੂ ਸਾਹਿਬ ਨੇ ਕਿਹਾ, ਉਏ ਭਲੇ ਪੁਰਖਾ ! ਜਿਸ ਦੇ ਚਰਨਾਂ ਵਿਚ ਤੇਰੇ ਲਈ ਅਰਦਾਸ ਕੀਤੀ ਹੈ, ਮੈਨੂੰ ਲੋੜ

ਪਏਗੀ ਤਾਂ ਮੈਂ ਇਸ ਦੇ ਕੋਲੋਂ ਹੀ ਮੰਗ ਲਵਾਂਗਾ, ਕਿਉਂਕਿ ਇਸ ਦੇ ਕੋਲੋਂ ਮੰਗਣ ਤੋਂ ਬਾਅਦ ਬੰਦਿਆਂ ਕੋਲੋਂ ਮੰਗਣ ਦੀ ਅਸੀਂ ਆਸ ਹੀ ਨਹੀਂ ਰੱਖਦੇ। ਪ੍ਰਮਾਤਮਾ ਦੀ ਬਖ਼ਸ਼ਿਸ਼ ਤੋਂ ਬਿਨਾਂ ਕੁਝ ਵੀ ਪ੍ਰਾਪਤ ਨਹੀਂ ਹੋ ਸਕਦਾ। ਕਹਿਣ ਲੱਗੇ :

*ਕਬੀਰ ਕਾਰਨੁ ਬਪੁਰਾ ਕਿਆ ਕਰੈ ਜਉ ਰਾਮੁ ਨ ਕਰੈ ਸਹਾਇ॥*
*ਜਿਹ ਜਿਹ ਡਾਲੀ ਪਗੁ ਧਰਉ ਸੋਈ ਮੁਰਿ ਮੁਰਿ ਜਾਇ॥*

(ਅੰਗ ੧੩੬੯)

ਜੇ ਉਸ ਦੀ ਬਖ਼ਸ਼ਿਸ਼ ਹੋ ਜਾਏ ਤਾਂ ਫਿਰ ਸਾਹਿਬ ਕਹਿੰਦੇ ਹਨ, ਕੋਈ ਵੀ ਕੰਮ ਹੋਵੇ, ਚਾਹੇ ਰੋਗ ਹੋਵੇ, ਜੇ ਉਹ ਵਿਚ ਵਰਤਣ ਲੱਗ ਪਵੇ ਤਾਂ ਉਹ ਫਿਰ ਆਪ ਕਾਰਜ ਰਾਸ ਕਰਦੇ ਹਨ।

ਪਹਿਲੀ ਗੱਲ ਇਹ ਹੈ ਕਿ ਕਾਰਜ ਦੇ ਨਾਲ ਕਿਸੇ ਦਾ ਬੁਰਾ ਤਾਂ ਹੋ ਹੀ ਨਹੀਂ ਸਕਦਾ। ਕਿਉਂਕਿ ਸਿੱਖ ਨੂੰ ਜਿਹੜੀ ਅਰਦਾਸ ਦੀ ਆਖ਼ਿਰੀ ਮੋਹਰ ਦਿੱਤੀ ਹੈ, ਜਿਵੇਂ ਫ਼ਾਇਲਾਂ ਤਿਆਰ ਹੋਣ ਤੋਂ ਬਾਅਦ ਜਿਸ ਨੇ ਅਖ਼ੀਰ ਵਿਚ ਹਸਤਾਖਸ਼ਰ ਕਰਨੇ ਹਨ, ਹਰੇਕ ਫ਼ਾਇਲ ਉਸ ਦੀ ਨਜ਼ਰ ਵਿਚੋਂ ਨਿਕਲਦੀ ਹੈ। ਹੋ ਸਕਦਾ ਹੈ ਕਿ ਉਹ ਕੋਈ ਨਾ ਕੋਈ ਉਸ ਦੇ ਵਿਚੋਂ ਦੋਸ਼ ਕੱਢ ਦੇਵੇ। ਜਿਹੜੀ ਅਰਦਾਸ ਵਿਚ ਅਖ਼ੀਰ ਦੀ ਸਟੈਂਪ ਦਿੱਤੀ ਹੈ, ਉਹ ਸਟੈਂਪ ਹੀ ਅਜਿਹੀ ਹੈ ਕਿ ਕਿਸੇ ਦਾ ਬੁਰਾ ਮੰਗਿਆ ਹੀ ਨਹੀਂ ਜਾ ਸਕਦਾ। ਰੱਬ ਇਹੋ ਜਿਹੀਆਂ ਅਰਦਾਸਾਂ ਨਹੀਂ ਸੁਣਦਾ ਕਿ ਮੇਰਾ ਕੰਮ ਬਣ ਜਾਏ ਤੇ ਦੂਸਰੇ ਦਾ ਖ਼ਰਾਬ ਹੋ ਜਾਏ। ਬਾਬਾ ਜੀ ਨੇ ਕਿਹਾ, ਅਰਦਾਸ ਦੀ ਗੱਲ ਤਾਂ ਦੂਰ, ਜਿਸ ਬੰਦੇ ਦੇ ਅੰਦਰ ਵੈਰੀ ਤੇ ਮਿੱਤਰ ਦੀ ਬਿਰਤੀ ਹੈ, ਉਸ ਦਾ ਅੰਦਰ ਤਾਂ ਕਦੀ ਬਾਣੀ ਵਿਚ ਟਿੱਕ ਹੀ ਨਹੀਂ ਸਕਦਾ।

*ਜਬ ਧਾਰੈ ਕੋਊ ਬੈਰੀ ਮੀਤੁ॥ ਤਬ ਲਗੁ ਨਿਹਚਲੁ ਨਾਹੀ ਚੀਤੁ॥*

(ਅੰਗ ੨੭੮)

ਬਾਬਾ ਫ਼ਰੀਦ ਜੀ ਨੇ ਕਿਹਾ :

*ਫਰੀਦਾ ਮਨੁ ਮੈਦਾਨ ਕਰਿ ਟੋਏ ਟਿਬੇ ਲਾਹਿ॥*

(ਅੰਗ ੧੩੮੧)

ਕਿਉਂਕਿ ਟਿੱਬਾ ਹੰਗਤਾ ਦੀ ਨਿਸ਼ਾਨੀ ਹੈ ਤੇ ਟੋਇਆ ਹੀਣਤਾ ਦੀ ਨਿਸ਼ਾਨੀ ਹੈ। ਨਾ ਹਉਮੈ ਵਿਚ ਪਾਈਂ ਤੇ ਨਾ ਹੀਣਤਾ ਵਿਚ ਡਿੱਗੀਂ। ਤੂੰ ਸਮਤਾ ਜਿਹਾ ਅੰਦਰ ਨੂੰ ਕਰ ਲੈ। ਟੋਏ ਤੇ ਟਿੱਬੇ ਬਰਾਬਰ ਪੂਰ ਦੇ। ਉਸ ਦੇ ਚਰਨਾਂ ਵਿਚ ਅਰਦਾਸ ਕਰੀਂ। ਵੈਸੇ ਹਰ ਸਿੱਖ ਨੂੰ ਚਾਹੀਦਾ ਹੈ ਕਿ ਸਵੇਰੇ ਅਤੇ ਸ਼ਾਮੀ ਦੋ ਸਮੇਂ ਅਰਦਾਸ ਜ਼ਰੂਰ ਕਰੇ।

ਭਾਈ ਵੀਰ ਸਿੰਘ ਜੀ ਦੇ ਜੀਵਨ ਵਿਚ ਇਕ ਦਿਨ ਅਰਦਾਸ ਕਰਦੇ ਅਰਦਾਸੀਏ ਨੇ ਇਹ ਸ਼ਬਦ ਵਿਚੋਂ ਛੱਡ ਦਿੱਤੇ ਕਿ ਜਿਨ੍ਹਾਂ ਬੰਦ ਬੰਦ ਕਟਾਏ, ਖੋਪੜੀਆਂ ਲੁਹਾਈਆਂ,

ਚਰਖੜੀਆਂ 'ਤੇ ਚੜ੍ਹੇ। ਭਾਈ ਸਾਹਿਬ ਜੀ ਨੇ ਕੋਲ ਆ ਕੇ ਕਿਹਾ, ਗੁਰਮੁਖਾ ! ਅਸਾਂ ਨੂੰ ਤਾਂ ਸੂਲ ਚੁਭੀ ਤੇ ਉਹ ਨਹੀਂ ਜਰੀ ਜਾਂਦੀ ਅਤੇ ਤੂੰ ਉਹਨਾਂ ਦਾ ਨਾਮ ਕਿਉਂ ਭੁੱਲ ਗਿਆ ਜਿਨ੍ਹਾਂ ਨੂੰ ਚਰਖੜੀਆਂ ਉਤੇ ਚਾੜ੍ਹਿਆ ਗਿਆ ?

ਕਈ ਵਾਰੀ ਅਸੀਂ ਕਹਿੰਦੇ ਹਾਂ ਕਿ ਅਰਦਾਸ ਵਿਚ ਇਹਨਾਂ ਦਾ ਜ਼ਿਕਰ ਕਿਉਂ ? ਪਹਿਲਾਂ ਗੁਰੂ ਸਾਹਿਬ ਜੀ ਦਾ ਮੰਗਲ, ਫਿਰ ਪੰਜਾਂ ਪਿਆਰਿਆਂ, ਚਾਰ ਸਾਹਿਬਜ਼ਾਦਿਆਂ ਦਾ, ਫਿਰ ਸ਼ਹੀਦਾਂ ਮੁਰੀਦਾਂ ਦਾ ? ਇਕ ਮਹਾਂਪੁਰਸ਼ ਕਹਿੰਦੇ ਸਨ ਕਿ ਇਹਨਾਂ ਦਾ ਧਿਆਨ ਧਰ ਕੇ ਇਹਨਾਂ ਨੂੰ ਯਾਦ ਕਰ ਲਈਦਾ ਹੈ। ਕਹਿੰਦੇ ਹਨ, ਸਾਡੀ ਨਹੀਂ ਸੁਣੀ ਜਾਣੀ। ਕਰਣੀ ਕਮਾਈ ਵਾਲਿਓ ! ਆਓ ਸਾਡੀ ਅਰਦਾਸ ਵਿਚ ਤੁਹਾਡੇ ਕਰ ਕੇ ਸਾਡੀ ਬੇਨਤੀ ਵੀ ਸੁਣੀ ਜਾਏਗੀ। ਇਹ ਕੇਵਲ ਜ਼ੁਬਾਨ ਦੇ ਅੱਖਰ ਨਹੀਂ। ਉਹਨਾਂ ਨੂੰ ਅਸੀਂ ਰੋਜ਼ ਪੁਕਾਰਦੇ ਹਾਂ ਕਿ ਤੁਸੀਂ ਆਉ। ਹੁਣ ਜਦੋਂ ਅਰਦਾਸ ਕਰਦੇ ਹਾਂ ਤਾਂ ਕਿਸੇ ਦਾ ਵੀ ਅਰਦਾਸ ਵਿਚ ਬੁਰਾ ਨਹੀਂ ਮੰਗਿਆ ਜਾ ਸਕਦਾ। ਮੰਨ ਲਉ ਕੋਈ ਬਿਰਤੀ ਮਾੜੀ ਕਰ ਕੇ ਮੰਗੇ ਵੀ ਤਾਂ ਅਖ਼ੀਰ ਵਿਚ ਕਹਿਣਾ ਪਵੇਗਾ :

*ਨਾਨਕ ਨਾਮ ਚੜ੍ਹਦੀ ਕਲਾ॥*
*ਤੇਰੇ ਭਾਣੇ ਸਰਬਤ ਦਾ ਭਲਾ॥*

ਇਹ ਤਾਂ ਨਹੀਂ ਕਹੇਗਾ ਕਿ ਮੇਰੇ ਗੁਆਂਢੀ ਨੂੰ ਛੱਡ ਕੇ ਸਭ ਦਾ ਭਲਾ। ਸਰਬਤ ਵਿਚ ਉਸ ਨੇ ਵੀ ਆ ਜਾਣਾ ਹੈ। ਜਿਨ੍ਹਾਂ ਬਾਰੇ ਮਾੜੀ ਬਿਰਤੀ ਰੱਖਦਾ ਹੈ, ਉਥੇ ਤੈਨੂੰ ਇਹ ਸ਼ਬਦ ਕਹਿਣੇ ਪੈਣਗੇ। ਜੇ ਇਹ ਨਹੀਂ ਕਹਿੰਦਾ ਤਾਂ ਤੇਰੀ ਅਰਦਾਸ ਮੁਕੰਮਲ ਹੋਣੀ ਹੀ ਨਹੀਂ। ਮਹਾਰਾਜ ਜੀ ਨੇ ਕਿਹਾ, ਤੂੰ ਅਰਦਾਸ ਕਰ, ਫਿਰ ਮਾਲਕ ਕਾਰਜ ਰਾਸ ਕਰਦਾ ਹੈ।

ਅਸੀਂ ਸਾਰੇ ਆਪਣੇ ਬੱਚਿਆਂ ਨੂੰ ਪੜ੍ਹਾਉਂਦੇ ਹਾਂ। ਇਕ ਚਿੰਤਾ ਪੜ੍ਹਾਈ ਦੀ, ਇਕ ਨਵਾਂ ਰੋਗ ਨਾਲ ਪੈਦਾ ਹੋ ਗਿਆ। ਨਾ ਮਾਪਿਆਂ ਨੂੰ ਚੈਨ ਤੇ ਨਾ ਬੰਦਿਆਂ ਨੂੰ ਚੈਨ। ਬਸ ਭੱਜੋ-ਭੱਜ। ਅਸੀਂ ਦੇਖਦੇ ਹਾਂ ਕਿ ਹਿੰਦੁਸਤਾਨ ਵਿਚ ਬੱਚਿਆਂ ਦਾ ਸਰੀਰਕ ਵਿਕਾਸ ਕਿਉਂ ਘੱਟੀ ਜਾ ਰਿਹਾ ਹੈ। ਕਿਉਂਕਿ ਚਿੰਤਾ ਇਕ ਅਜਿਹੀ ਚੀਜ਼ ਹੈ ਜਿਹੜੀ ਉਹਨਾਂ ਨੂੰ ਪ੍ਰਫੁੱਲਿਤ ਨਹੀਂ ਹੋਣ ਦਿੰਦੀ। ਅਸੀਂ ਬੱਚੇ ਨੂੰ ਸਕੂਲ ਭੇਜ ਰਹੇ ਹਾਂ। ਜੇ ਇਕ ਬੱਚਾ ਇਕ ਸਾਲ ਪੜ੍ਹਿਆ ਹੋਵੇ ਤੇ ਉਸ ਦੇ ਰਿਪੋਰਟ ਕਾਰਡ ਉੱਤੇ ਜ਼ੀਰੋ ਆਵੇ ਤਾਂ ਘਰਦਿਆਂ ਨੂੰ ਪੁੱਛੋ ਕੀ ਬੀਤਦੀ ਹੈ। ਮਾਪੇ ਚਿੰਤਾ ਵਿਚ ਰਹਿਣਗੇ। ਘਰ ਵਿਚ ਕਲੇਸ਼ ਰਹੇਗਾ। ਕਹਿਣਗੇ ਪੈਸੇ ਗਏ, ਐਨਰਜੀ ਵੇਸਟ ਕੀਤੀ ਤੇ ਸਾਲ ਬਾਅਦ ਜ਼ੀਰੋ। ਜੇ 50 ਸਾਲ ਕੱਢ ਕੇ ਵੀ ਮਨ ਵਾਲਾ ਰਿਪੋਰਟ ਕਾਰਡ ਜ਼ੀਰੋ ਦੀ ਥਾਂ ਕਾਲਾ ਹੋ ਗਿਆ, ਫਿਰ ਰੱਬ ਦੇ ਘਰ ਵਿਚ ਕੀ ਮਿਲਣਾ ਹੈ ? ਅੰਦਰ ਦੀ ਪੜ੍ਹਾਈ ਕਿੰਨੀ ਕੁ ਹੈ। ਬਾਬੇ ਨਾਨਕ ਨੇ ਇਕ ਸ਼ਬਦ ਕਿਹਾ ਹੈ ਜੋ ਅਸੀਂ ਸਾਰੇ ਪੜ੍ਹਦੇ ਹਾਂ :

*ਬਿਨੁ ਤੇਲ ਦੀਵਾ ਕਿਉ ਜਲੈ॥* (ਅੰਗ ੨੫)

ਵਿੱਦਿਆ ਤਾਂ ਚਾਨਣ ਹੈ, ਪਰ ਤੇਲ ਤੋਂ ਬਿਨਾਂ ਦੀਵੇ ਕਿਵੇਂ ਬਲਣਗੇ ? ਕਿਉਂਕਿ ਦੀਵੇ ਦਾ ਕੰਮ ਹੈ ਪ੍ਰਕਾਸ਼ ਦੇਣਾ। ਦੀਵਾ ਬਲਿਆ। ਗੁਰੂ ਗ੍ਰੰਥ ਸਾਹਿਬ ਵਿਚ ਵੀ ਗੁਰੂ ਨੂੰ ਦੀਵਾ ਕਿਹਾ ਗਿਆ। ਗੁਰੂ ਅਰਜਨ ਸਾਹਿਬ ਜੀ ਨੇ ਕਿਹਾ :

*ਬਲਿਓ ਚਰਾਗੁ ਅੰਧ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ॥*

(ਅੰਗ ੧੩੮੭)

ਗੁਰੂ ਨਾਨਕ ਸਾਹਿਬ ਇਕ ਦੀਵੇ ਦੀ ਤਰ੍ਹਾਂ ਜਗੇ। ਹਰ ਇਕ ਚੀਜ਼ ਚਾਨਣ ਹੈ। ਜੇ ਸੂਰਜ ਦੀ ਗੱਲ ਕਰਾਂਗੇ ਤਾਂ ਧਿਆਨ ਵਿਚ ਚਾਨਣ ਹੀ ਆਉਣਾ ਹੈ। ਜੇ ਚੰਦਰਮਾ ਦੀ ਗੱਲ ਕਰਾਂਗੇ ਤਾਂ ਵੀ ਰੌਸ਼ਨੀ ਆਉਣੀ ਹੈ, ਭਾਵੇਂ ਉਸ ਦੀ ਸ਼ੀਤਲਤਾ ਹੈ। ਤਾਰਿਆਂ ਦੀ ਗੱਲ ਕਰਾਂਗੇ ਤਾਂ ਆਖ਼ਿਰ ਤਾਰੇ ਕੋਲ ਵੀ ਚਮਕ ਹੈ। ਸੂਰਜ ਚਮਕਦਾ ਹੈ, ਤਾਰੇ ਚਮਕਦੇ ਹਨ, ਚੰਦਰਮਾ ਚਮਕਦਾ ਹੈ। ਰੌਸ਼ਨੀ ਦਾ ਪ੍ਰਬੰਧ ਇੰਨਾ ਜ਼ਿਆਦਾ ਹੈ। ਪਰ ਹਨੇਰੇ ਦਾ ਪ੍ਰਬੰਧ ਤਾਂ ਕਿਤੇ ਵੀ ਨਹੀਂ, ਫਿਰ ਵੀ ਸਾਰੀ ਦੁਨੀਆਂ ਨੂੰ ਖਾਈ ਜਾਂਦਾ ਹੈ। ਕਹਿੰਦੇ ਹਨ, ਐ ਪੜ੍ਹਨ ਵਾਲੇ ਤੇ ਪੜ੍ਹਾਉਣ ਵਾਲਿਆ ! ਜੋ ਪੜ੍ਹਿਆ ਹੈ, ਇਸ ਨੂੰ ਕਮਾ ਲੈ। ਵਿਦਿਆਰਥੀ ਪੜ੍ਹਦੇ ਹਨ। ਜੇ ਥਿਉਰੀ ਇਹਨਾਂ ਕੋਲ ਹੈ ਤਾਂ ਪ੍ਰੈਕਟੀਕਲ ਨਹੀਂ ਤਾਂ ਕੀ ਨੌਕਰੀ ਮਿਲ ਸਕੇਗੀ ? ਅੱਜ ਕੱਲ ਕੰਪਨੀਆਂ ਨੌਕਰੀ ਤੋਂ ਪਹਿਲਾਂ ਇਹ ਦੇਖਦੀਆਂ ਹਨ ਕਿ ਤੇਰਾ ਤਜਰਬਾ ਕਿੰਨਾ ਕੁ ਹੈ। ਪੜ੍ਹਾਇਆ ਜਾਣਾ ਹੈ ਕਾਲਜ ਵਿਚ। ਪੜ੍ਹਾਏ ਹੋਏ ਨੂੰ ਤੂੰ ਬਾਹਰ ਫ਼ੀਲਡ ਵਿਚ ਕਮਾਉਣਾ ਹੈ। ਗੁਰੂ ਨੇ ਸੰਗਤ ਵਿਚ ਤੈਨੂੰ ਪੜ੍ਹਾਉਣਾ ਹੈ। ਅਭਿਆਸ ਤੂੰ ਆਪਣੀ ਜ਼ਿੰਦਗੀ ਵਿਚ ਕਰਨਾ ਹੈ। ਜਿੰਨਾ ਅਭਿਆਸ ਕਰੇਂਗਾ, ਓਨਾ ਫਲ ਮਿਲੇਗਾ। ਸਤਿਗੁਰੂ ਕਹਿੰਦੇ ਹਨ, ਇਕ ਕੰਮ ਕਰ :

*ਪੋਥੀ ਪੁਰਾਣ ਕਮਾਈਐ॥* (ਅੰਗ ੨੫)

ਪੋਥੀ, ਧਰਮ ਗ੍ਰੰਥ ਪੜ੍ਹਦਾ ਹੈਂ, ਇਸ ਨੂੰ ਕਮਾ।

*ਵਿਦਿਆ ਵੀਚਾਰੀ ਤਾਂ ਪਰਉਪਕਾਰੀ॥* (ਅੰਗ ੩੫੬)

ਉਹ ਹੀ ਵਿੱਦਿਆ ਚੰਗੀ ਹੈ ਜਿਸ ਦੇ ਨਾਲ ਪਰਉਪਕਾਰ ਹੋਵੇ। ਪੁਰਾਣੇ ਮਹਾਂਪੁਰਸ਼ ਇਕ ਕਹਾਣੀ ਸੁਣਾਉਂਦੇ ਹੁੰਦੇ ਸਨ। ਕਹਿੰਦੇ ਸਨ, ਇਹੋ ਜਿਹੀ ਵਿੱਦਿਆ ਨਾ ਸਿਖ ਲਈਂ ਜਿਸ ਦੇ ਨਾਲ ਸਮਾਜ ਦੀ ਤਬਾਹੀ ਹੋਵੇ।

ਅਸੀਂ ਪ੍ਰਮਾਣੂ ਬੰਬ ਦੀ ਗੱਲ ਕਰਦੇ ਹਾਂ। ਇਹ ਤਕਰੀਬਨ ਹਰ ਕੋਈ ਬੰਦਾ ਸੁਣਾਉਂਦਾ ਹੈ। ਕਿਸੇ ਨੂੰ ਪੁੱਛਿਆ ਕਿ ਤੀਸਰਾ ਵਿਸ਼ਵ ਯੁੱਧ ਕਿਹੋ ਜਿਹਾ ਹੋਵੇਗਾ ? ਉਸ ਨੇ ਕਿਹਾ ਸੀ ਕਿ ਚੋਥਾ ਯੁੱਧ ਕਦੀ ਵੀ ਨਹੀਂ ਹੋਵੇਗਾ। ਉਹਨਾਂ ਕਿਹਾ ਕਿ ਅਸੀਂ ਤੀਸਰੇ ਬਾਰੇ ਪੁੱਛ ਰਹੇ ਹਾਂ। ਉਸ ਨੇ ਕਿਹਾ, ਮੈਂ ਉਸ ਦਾ ਉੱਤਰ ਦੇ ਰਿਹਾ ਹਾਂ ਕਿ ਚੌਥਾ ਯੁੱਧ ਕਦੀ ਨਹੀਂ ਹੋਵੇਗਾ। ਕਿਉਂ ? ਕਿਉਂਕਿ ਤੀਸਰੇ ਲਈ ਇੰਨਾ ਕੁ ਸਾਮਾਨ ਪੈਦਾ ਹੋ ਗਿਆ ਹੈ ਕਿ ਧਰਤੀ ਦਾ ਨਾਮੋ ਨਿਸ਼ਾਨ ਹੀ ਮਿੱਟ ਜਾਏਗਾ। ਵਿੱਦਿਆ ਤਾਂ ਉਸ ਦੀ ਹੈ ਕਿ ਹਸਪਤਾਲ ਵਿਚ ਪਿਆ ਹੈ, ਸੁਆਸ ਨਹੀਂ

ਚਲਦੇ, ਉਸ ਨੂੰ ਆਕਸੀਜਨ ਲਗਾ ਦਿੱਤੀ ਤਾਂ ਉਸ ਨੂੰ ਜ਼ਿੰਦਗੀ ਮਿਲ ਗਈ।

ਇਕ ਵਾਰੀ ਕੁਝ ਵਿਦਿਆਰਥੀ ਵਿੱਦਿਆ ਸਿਖ ਕੇ ਆਏ। ਸਾਰਿਆਂ ਦਾ ਆਪੋ ਆਪਣਾ ਸਬਜੈਕਟ ਸੀ। ਇਕ ਦਾ ਸੁਭਾਅ ਸੀ ਕਿ ਉਹ ਹੱਡੀ ਦੇਖ ਕੇ ਦੱਸ ਦਿੰਦਾ ਸੀ ਕਿ ਇਹ ਹੱਡੀ ਕਿਸ ਜਾਨਵਰ ਦੀ ਹੈ। ਦੂਸਰੇ ਕੋਲ ਇਹ ਗੁਣ ਸੀ ਕਿ ਉਹ ਹੱਡੀ ਉੱਪਰ ਢਾਂਚਾ ਖੜਾ ਕਰ ਸਕਦਾ ਹੈ। ਤੀਸਰਾ ਉਸ ਉੱਪਰ ਚਮੜੀ ਫਿੱਟ ਕਰ ਸਕਦਾ ਹੈ। ਚੌਥਾ ਜ਼ਿੰਦਗੀ ਦੇ ਸਕਦਾ ਹੈ। ਰਸਤੇ ਵਿਚ ਜਾ ਰਹੇ ਸਨ ਕਿ ਰਸਤੇ ਵਿਚ ਇਕ ਹੱਡੀ ਪਈ ਵੇਖੀ। ਚੌਹਾਂ ਨੇ ਕਿਹਾ ਕਿ ਇਸ ਹੱਡੀ ਨੂੰ ਪਹਿਚਾਣੀਏ। ਇਕ ਨੇ ਕਿਹਾ ਸ਼ੇਰ ਦੀ ਹੈ। ਦੂਸਰੇ ਨੇ ਕਿਹਾ, ਮੈਂ ਢਾਂਚਾ ਤਿਆਰ ਕਰਦਾ ਹਾਂ। ਤੀਸਰੇ ਨੇ ਕਿਹਾ, ਮੈਂ ਚਮੜੀ ਪਾਉਂਦਾ ਹਾਂ। ਜਦੋਂ ਤਿੰਨਾਂ ਨੇ ਕੰਮ ਕਰ ਲਏ ਤਾਂ ਚੌਥੇ ਨੇ ਜਿੰਦ ਪਾਈ। ਉਹ ਸ਼ੇਰ ਜ਼ਿੰਦਾ ਹੋਇਆ ਤੇ ਚਾਰਾਂ ਨੂੰ ਖਾ ਗਿਆ। ਕਹਿਣ ਲੱਗੇ ਵਿੱਦਿਆ ਤਾਂ ਹੈ, ਪਰ ਧਿਆਨ ਕਿਹੜੇ ਪਾਸੇ ਪਿਆ।

ਵਿੱਦਿਆ ਉਹ ਦੀਵਾ ਹੈ ਜਿਹੜਾ ਚਾਨਣ ਦਿੰਦਾ ਹੈ, ਪਰ ਜੇ ਕਿਤੇ ਨਿਕੰਮੇ ਦੇ ਹੱਥ ਵਿਚ ਆ ਜਾਏ ਤਾਂ ਦੀਵਾ ਘਰ ਨੂੰ ਅੱਗ ਲਾ ਦੇਵੇ, ਸਭ ਕੁਝ ਡੋਬ ਕੇ ਰੱਖ ਦਿੰਦਾ ਹੈ। ਮਹਾਰਾਜ ਕਹਿੰਦੇ ਹਨ, ਭਾਈ ! ਅੰਦਰ ਦਾ ਦੀਵਾ ਬਾਲਣਾ ਹੈ ਤਾਂ ਧਰਮ ਗ੍ਰੰਥ ਜੋ ਪੜ੍ਹਦਾ ਹੈਂ, ਉਹਨਾਂ ਨੂੰ ਕਮਾ। ਸੇਵਾ ਦਾ ਸਬਜੈਕਟ ਛੋਟਾ ਨਹੀਂ। ਬਾਣੀ ਵਿਚ ਕਿਹਾ ਹੈ, ਤਨ ਦੀ ਸੇਵਾ, ਮਨ ਦੀ ਸੇਵਾ, ਧਨ ਦੀ ਸੇਵਾ। ਗੁਰੂ ਨੇ ਕਿਹਾ, ਸੁਰਤ ਨਾਲ ਵੀ ਸੇਵਾ ਹੁੰਦੀ ਹੈ। ਜੇ ਧਨ ਕਿਸੇ ਨੂੰ ਦੇ ਕੇ ਕਹਿੰਦੇ ਹਾਂ ਕਿ ਤੇਰੀ ਦਿੱਤੀ ਦਾਤ ਵਿਚੋਂ ਸੇਵਾ ਕੀਤੀ। ਜੇ ਅਨਾਜ ਕਿਸੇ ਨੂੰ ਦੇ ਕੇ ਕਹਿੰਦੇ ਹਾਂ ਕਿ ਤੇਰੀ ਦਿੱਤੇ ਅਨਾਜ ਵਿਚੋਂ ਲੰਗਰ ਦੀ ਸੇਵਾ ਕੀਤੀ ਤਾਂ ਫਿਰ ਇਸ ਨੂੰ ਸੇਵਾ ਵੱਲ ਜੋੜ ਕਿ ਤੇਰੀ ਦਿੱਤੀ ਵਿੱਦਿਆ ਵਿਚੋਂ ਕਿਸੇ ਨੂੰ ਸਿਖਾਉਣ ਦੀ ਸੇਵਾ ਪ੍ਰਵਾਨ ਕਰ ਲੈ। ਪ੍ਰਮਾਤਮਾ ਪ੍ਰਸੰਨ ਹੁੰਦਾ ਹੈ। ਸਤਿਗੁਰੂ ਕਹਿੰਦੇ ਹਨ, ਤੂੰ ਅਰਦਾਸ ਕਰ ਤੇ ਨਾਮ ਜੱਪ ਤੇ ਉੱਦਮ ਜ਼ਰੂਰ ਕਰੀਂ। ਹੁਣ ਇਹ ਕਹੇ ਕਿ ਮੈਂ ਇਕੱਲਾ ਨਾਮ ਜੱਪਣਾ ਹੈ ਤੇ ਉੱਦਮ ਨਹੀਂ ਕਰਨਾ। ਮਹਾਰਾਜ ਕਹਿੰਦੇ ਹਨ :

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥*

(ਅੰਗ ੫੨੨)

ਜਿਹੜਾ ਨਾਮ ਜੱਪਦਾ ਹੈ, ਉਸ ਦੇ ਕਾਰਜ ਪੂਰੇ ਹੁੰਦੇ ਹਨ। ਗੁਰੂ ਸਾਹਿਬ ਜੀ ਨੇ ਕਿਹਾ :

*ਅਪੁਨੇ ਸੇਵਕ ਕੀ ਆਪੇ ਰਾਖੈ ਆਪ੍ਰੇ ਨਾਮ ਜਪਾਵੈ॥*

ਆਪ ਹੀ ਉਹ ਸਿਮਰਨ ਕਰਾਉਂਦਾ ਹੈ ਤੇ ਫਿਰ ਜਿਥੇ ਜਿਥੇ ਸੇਵਕ ਦੇ ਕੰਮ ਹਨ, ਉਹ ਆਪ ਹੀ ਪਹੁੰਚਦਾ ਹੈ।

*ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥*

(ਅੰਗ ੪੦੩)

ਹੱਥ ਨਾਲ ਕਿਰਤ ਕਰੀਏ ਤੇ ਅੰਦਰੋਂ ਕੀਰਤੀ ਕਰੀਏ। ਜਦੋਂ ਨਾਮ ਨੂੰ ਜੱਪ ਕੇ ਕੋਈ ਅਰਦਾਸ ਕਰੇਗਾ ਤਾਂ ਮਾਲਕ ਉਸ ਦੇ ਕਾਰਜ ਰਾਸ ਕਰਦਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਅਟੱਲ ਸ਼ਬਦ ਹੈ :

*ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥*
*ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚ ਖਰੇ॥*

(ਅੰਗ ੧੩੬)

ਬਾਬਾ ਜੀ ਨੇ ਕਿਹਾ :

*ਗੁਰੁ ਪੂਰਾ ਜਿਨ ਸਿਮਰਿਆ ਸੇਈ ਭਏ ਨਿਹਾਲ॥*
*ਨਾਨਕ ਨਾਮੁ ਅਰਾਧਣਾ ਕਾਰਜੁ ਆਵੈ ਰਾਸਿ॥*

(ਅੰਗ ੧੪੨੫)

ਜਦੋਂ ਕਿਤੇ ਗੁਰਮੁਖ ਦਾ ਕਾਰਜ ਰਾਸ ਹੋ ਜਾਂਦਾ ਹੈ ਤਾਂ ਪਹਿਲਾਂ ਉਹ ਅਰਦਾਸ ਕਰਦਾ ਹੈ। ਕਾਰਜ ਰਾਸ ਹੋਣ ਦਾ ਤੇ ਜਦੋਂ ਕਾਰਜ ਰਾਸ ਹੋ ਜਾਂਦਾ ਹੈ ਤਾਂ ਫਿਰ ਉਹ ਸ਼ੁਕਰਾਨਾ ਕਰਦਾ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਹੋਲੀ ਕੀਨੀ ਸੰਤ ਸੇਵ

ਪਰਮ ਸਨਮਾਨ ਯੋਗ ਜੁੱਗੋ ਜੁੱਗ ਅਟੱਲ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਰਾਤਰੀ ਦੇ ਵਿਸ਼ੇਸ਼ ਗੁਰਮਤਿ ਦੀਵਾਨ ਵਿਚ ਸਤਿਗੁਰੂ ਗੁਰੂ ਕਲਗੀਧਰ ਸੱਚੇ ਪਾਤਿਸ਼ਾਹ ਜੀ ਵੱਲੋਂ ਚਲਾਈ ਹੋਈ ਹੋਲੇ ਮਹੱਲੇ ਦੀ ਜੋ ਤਾਰੀਖ ਹੈ ਕਿ ਸਮੁੱਚਾ ਸਿੱਖ ਜਗਤ ਇਸ ਦਿਵਸ ਨੂੰ ਭਾਵਨਾ ਤੇ ਸ਼ਰਧਾ ਨਾਲ ਮਨਾਉਂਦਾ ਹੈ ਅਤੇ ਮਹੱਲਾ ਕੱਢਦਾ ਹੈ। ਆਉ ਸਾਧ ਸੰਗਤ ! ਇਸੇ ਹੀ ਦਿਨ ਗੁਰੂ ਗ੍ਰੰਥ ਸਾਹਿਬ ਜੀ ਦੀ ਛੱਤਰ ਛਾਇਆ ਹੇਠ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਪਵਿੱਤਰ ਜੀਵਨ ਅਤੇ ਰਚਨਾ ਵਿਚੋਂ ਇਸ ਦਿਹਾੜੇ ਸਬੰਧੀ ਆਪਾਂ ਵਿਚਾਰ ਕਰ ਸਕੀਏ। ਬਖ਼ਸ਼ੋ ਅਸੀਸ ਅਤੇ ਗੁਰੂ ਬਖ਼ਸ਼ੀ ਫਤਹਿ ਪ੍ਰਵਾਨ ਕਰੋ ਜੀ :

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਹੋਲਾ ਮਹੱਲੇ ਦਾ ਸੰਬੰਧ ਗੁਰੂ ਇਤਿਹਾਸ ਦੇ ਅਨੁਸਾਰ ਉਸ ਦਿਨ ਦੇ ਨਾਲ ਹੈ ਜਦੋਂ ਧੰਨ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਜੀ ਮਹਾਰਾਜ ਨੇ ਸਿੱਖਾਂ ਨੂੰ ਸ਼ਸਤਰ ਵਿੱਦਿਆ ਦਾ ਅਭਿਆਸ, ਸ਼ਸਤਰ ਵਿੱਦਿਆ ਵਿਚ ਨਿਪੁੰਨ ਕਰਨ ਦੇ ਲਈ ਇਕ ਥਾਂ ਨੂੰ ਮਿੱਥ ਕੇ ਦੋ ਜੱਥੇ ਬਣਾ ਦੇਣੇ। ਇਕ ਨੇ ਉਸ ਮਿਥੀ ਹੋਈ ਥਾਂ ਦੇ ਉੱਪਰ ਇਕਾਗਰ ਹੋਣਾ ਤੇ ਦੂਸਰੇ ਨੇ ਉਸ ਉੱਪਰ ਜਾ ਕੇ ਹਮਲਾ ਕਰ ਦੇਣਾ। ਇਹ ਲੜਾਈ ਸ਼ਸਤਰ ਵਿੱਦਿਆ ਦੇ ਅਭਿਆਸ ਲਈ ਸੀ। ਹੋਲੇ ਮਹੱਲੇ ਦੇ ਅਰਥ ਵਿਦਵਾਨਾਂ ਨੇ ਕੀਤੇ ਹਮਲਾ ਤੇ ਹਮਲੇ ਵਾਲੀ ਥਾਂ। ਜਿਸ ਜੱਥੇ ਨੇ ਜਿੱਤ ਜਾਣਾ, ਫਿਰ ਹਜ਼ੂਰ ਨੇ ਭਰੇ ਦਰਬਾਰ ਦੇ ਅੰਦਰ ਉਸ ਜੱਥੇ ਨੂੰ ਸਿਰੋਪਾਉ ਦੇਣੇ, ਉਸ ਨੂੰ ਸ਼ਾਬਾਸ਼ ਦੇਣੀ।

ਦਰਅਸਲ ਇਹ ਦਿਨ ਹੀ ਸ਼ਸਤਰ ਵਿੱਦਿਆ ਦੇ ਅਭਿਆਸ ਨੂੰ ਸਮਰਪਿਤ ਹੈ, ਭਾਵੇਂ ਕਿ ਕਈ ਲੋਕ ਇਹਨੂੰ ਹੋਲੀ ਦੇ ਨਾਲ ਜੋੜ ਕੇ ਦੇਖਦੇ ਹਨ, ਪਰ ਹਜ਼ੂਰ ਨੇ ਖ਼ਾਲਸੇ ਦਾ ਨਿਆਰਾ ਪੱਖ ਕਾਇਮ ਰੱਖਦਿਆਂ ਹੋਇਆਂ ਚਿੱਕੜ ਤੇ ਬਾਹਰਮੁਖੀ ਰੰਗ ਤੋਂ ਬਚਾਅ ਕੇ ਅੰਦਰ ਦੇ ਚੋਲੇ ਨੂੰ ਆਤਮਿਕ ਰੰਗ ਵਿਚ ਰੰਗਣ ਦੀ ਪ੍ਰੇਰਨਾ ਗੁਰਬਾਣੀ ਵਿਚ ਕੀਤੀ। ਕਿਉਂਕਿ ਹਿੰਦੂ ਮਿਥਿਹਾਸ ਅਨੁਸਾਰ ਇਹ ਦੱਸਿਆ ਜਾਂਦਾ ਹੈ ਕਿ ਹਰਣਾਖਸ਼ ਦੇ ਘਰ ਇਕ ਪੁੱਤਰ ਪ੍ਰਹਿਲਾਦ ਹੋਇਆ। ਗੁਰੂ ਗ੍ਰੰਥ ਸਾਹਿਬ ਵਿਚ ਵੀ ਉਹਦਾ ਜ਼ਿਕਰ ਬਹੁਤ ਵਾਰੀ ਆਇਆ ਹੈ। ਹਰ ਸਿੱਖ

ਦਾ ਫ਼ਰਜ਼ ਹੈ ਕਿ ਉਸ ਨੂੰ ਬਾਰੀਕ ਸਮਝ ਦੇ ਨਾਲ ਵਿਚਾਰਨ ਦਾ ਯਤਨ ਕਰੇ ਕਿ ਹਜ਼ੂਰ ਨੇ ਇਹਨਾਂ ਸ਼ਬਦਾਂ ਰਾਹੀਂ ਸਾਨੂੰ ਉਪਦੇਸ਼ ਕੀ ਦਿੱਤਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੇ ਮੁਤਾਬਿਕ ਹਰਣਾਖਸ਼ ਨੇ ਸਾਧਨਾ ਕਰ ਕੇ ਬ੍ਰਹਮਾ ਤੋਂ ਇਹ ਵਰ ਲਿਆ ਸੀ ਕਿ ਮੈਨੂੰ ਕਦੀ ਮੌਤ ਨਾ ਆਵੇ ਤੇ ਬੰਦਾ ਮੌਤ ਤੋਂ ਭੈਅ ਖਾ ਰਿਹਾ ਹੈ। ਦੇਖੋ, ਜਿਹੜਾ ਬੰਦਾ ਇਹ ਵਰ ਮੰਗ ਰਿਹਾ ਹੈ ਕਿ ਮੈਨੂੰ ਕਦੀ ਮੌਤ ਨਾ ਆਵੇ, ਦਰਅਸਲ ਉਹ ਮੌਤ 'ਤੇ ਫ਼ਤਹਿ ਨਹੀਂ ਪਾ ਸਕਿਆ। ਉਹਨੂੰ ਮੌਤ ਤੋਂ ਭੈਅ ਲੱਗਦਾ ਹੈ। ਵਰ ਉਸ ਨੇ ਜ਼ਰੂਰ ਲੈ ਲਏ ਕਿ ਨਾ ਅੰਦਰ, ਨਾ ਬਾਹਰ, ਨਾ ਦਿਨੇ, ਨਾ ਰਾਤ, ਨਾ ਆਦਮੀ ਕੋਈ ਮਾਰੇ, ਨਾ ਜਾਨਵਰ ਮੈਨੂੰ ਮਾਰ ਸਕੇ, ਪਰ ਜੇ ਇਸ ਵਰ ਦੀ ਡੂੰਘਾਈ ਵਿਚ ਜਾਈਏ ਤਾਂ ਦਰਅਸਲ ਉਸ ਦੇ ਅੰਦਰ ਮੌਤ ਦਾ ਭੈਅ ਅਜੇ ਵੀ ਲੁਕਿਆ ਹੋਇਆ ਹੈ। ਕਿਉਂਕਿ ਦੇਵਤਿਆਂ ਨੇ ਵੀ ਉਪਾਸ਼ਨਾ ਕਰ ਕੇ ਵਰ ਲੈ ਲਿਆ ਹੈ, ਪਰ ਜਦੋਂ ਕੋਈ ਪ੍ਰਮਾਤਮਾ ਦੀ ਭਗਤੀ ਕਰਦਾ ਹੈ ਤਾਂ ਸੱਚ ਇਹ ਹੈ ਕਿ ਉਹ ਮੌਤ 'ਤੇ ਫਤਹਿ ਪਾ ਜਾਂਦਾ ਹੈ। ਇਹੀ ਕਾਰਨ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਕਬੀਰ ਸਾਹਿਬ ਕੋਲ ਜਦੋਂ ਮੌਤ ਆਉਂਦੀ ਹੈ ਤੇ ਉਹਨਾਂ ਦਾ ਪਵਿੱਤਰ ਬਚਨ ਅਸੀਂ ਪੜ੍ਹਦੇ ਹਾਂ :

*ਕਬੀਰ ਜਿਸੁ ਮਰਨੇ ਤੇ ਜਗਿ ਡਰੈ ਮੇਰੇ ਮਨਿ ਅਨੰਦੁ॥*

ਉਹਨਾਂ ਇਹ ਨਹੀਂ ਕਿਹਾ ਕਿ ਮੈਂ ਮੌਤ ਤੋਂ ਬਚ ਜਾਵਾਂ। ਕਹਿੰਦੇ ਹਨ, ਮੌਤ ਨੇ ਚੜ੍ਹਾਈ ਕਰ ਦਿੱਤੀ, ਮੌਤ ਨੇ ਫਤਹਿ ਪਾ ਲਈ :

*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥*

(ਅੰਗ ੧੩੬੫)

ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਉਹਨਾਂ ਦੇ ਅਨੇਕਾਂ ਬਚਨ ਅਸੀਂ ਪੜ੍ਹਦੇ ਹਾਂ। ਇਥੋਂ ਤੱਕ ਉਹਨਾਂ ਦਾ ਬਚਨ ਹੈ :

*ਕਬੀਰ ਮਰਤਾ ਮਰਤਾ ਜਗੁ ਮੁਆ ਮਰਿ ਭਿ ਨ ਜਾਨੈ ਕੋਇ॥*
*ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ॥*

(ਅੰਗ ੫੫੫)

ਹਰਣਾਖਸ਼ ਨੂੰ ਭੈਅ ਹੈ ਮੌਤ ਦਾ। ਉਸ ਨੂੰ ਵਰ ਮਿਲ ਗਿਆ ਕਿ ਇਹਨਾਂ ਹਾਲਤਾਂ ਵਿਚ ਤੈਨੂੰ ਮੌਤ ਨਹੀਂ ਆਵੇਗੀ। ਉਸ ਨੇ ਆਪਣਾ ਹੁਕਮ ਚਲਾ ਦਿੱਤਾ ਕਿ ਪ੍ਰਮਾਤਮਾ ਦੀ ਭਗਤੀ ਨਹੀਂ, ਕੇਵਲ ਮੇਰਾ ਸਿਮਰਨ ਹੋਵੇ, ਮੇਰੇ ਨਾਮ ਦਾ ਜਾਪ ਹੋਵੇ। ਉਸ ਸਮੇਂ ਲੋਕ ਭੈਅ ਕਰ ਕੇ ਉਸ ਦਾ ਨਾਮ ਜੱਪਣ ਲੱਗ ਪਏ, ਪਰ ਪ੍ਰਮਾਤਮਾ ਨੇ ਉਸ ਦੇ ਘਰ ਹੀ ਐਸਾ ਪੁੱਤਰ ਪੈਦਾ ਕਰ ਦਿੱਤਾ ਜਿਸ ਨੇ ਕਹਿ ਦਿੱਤਾ ਕਿ ਮੇਰਾ ਬਾਪ ਇਕ ਦਿਨ ਬਿਨਸੇਗਾ। ਜਾਪ ਉਸ ਦਾ ਕਰੋ, ਜਿਸ ਨੇ ਕਦੀ ਖ਼ਤਮ ਨਹੀਂ ਹੋਣਾ। ਉਸ ਨੇ ਪ੍ਰਮਾਤਮਾ ਦੀ ਭਗਤੀ ਦਾ ਜ਼ਿਕਰ ਕੀਤਾ। ਬਾਲਕ

ਰਾਮ ਰਾਮ ਜੱਪਦਾ ਹੈ ਤੇ ਹਰਣਾਖਸ਼ ਨੇ ਸੋਚਿਆ ਕਿ ਜੇ ਮੇਰੇ ਹੀ ਘਰ ਵਿਚੋਂ ਇਹ ਸੁਰ ਨਿਕਲੀ ਤਾਂ ਬਾਕੀ ਆਮ ਜਨਤਾ ਉੱਤੇ ਪ੍ਰਭਾਵ ਕੀ ਪਏਗਾ। ਉਸ ਨੇ ਤਿੰਨ ਚਾਰ ਤਰੀਕੇ ਵਰਤੇ ਉਸ ਨੂੰ ਸਮਝਾਉਣ ਲਈ। ਕਿਉਂਕਿ ਹਮੇਸ਼ਾ ਬੱਚੇ ਨੂੰ ਜਾਂ ਤਾਂ ਡਰਾਵਾ ਦਿੱਤਾ ਜਾਂਦਾ ਹੈ ਜਾਂ ਚੰਗੇ ਉਸਤਾਦ ਕੋਲ ਭੇਜਿਆ ਜਾਂਦਾ ਹੈ ਤੇ ਕਈ ਵਾਰੀ ਮਾਂ ਦੀ ਮਮਤਾ ਤਰਲੇ ਲੈ ਕੇ ਸਮਝਾਉਣ ਦਾ ਯਤਨ ਕਰਦੀ ਹੈ।

ਭਗਤ ਨਾਮਦੇਵ ਜੀ ਦੇ ਇਹ ਬਚਨ ਹਨ ਕਿ ਪ੍ਰਹਿਲਾਦ ਲਈ ਦੋ ਅਧਿਆਪਕ ਨਿਯੁਕਤ ਕੀਤੇ ਗਏ ਸੰਡਾ ਅਤੇ ਮਰਕਾ। ਇਹਨਾਂ ਦੋਨਾਂ ਨੇ ਸਮਝਾਉਣਾ ਸ਼ੁਰੂ ਕਰ ਦਿੱਤਾ ਕਿ ਹਰਣਾਖਸ਼ ਹੀ ਪਾਣੀ ਵਿਚ ਹੈ, ਹਰਣਾਖਸ਼ ਹੀ ਪੁਲਾੜ ਵਿਚ ਹੈ। ਤੇਰੇ ਬਾਪ ਤੋਂ ਬਿਨਾਂ ਇਕ ਵੀ ਪੱਤਾ ਨਹੀਂ ਹਿਲ ਸਕਦਾ। ਬੱਚਿਆਂ ਵਿਚ ਬਿਠਾ ਕੇ ਉਹਨਾਂ ਨੇ ਹਰਣਾਖਸ਼ ਦਾ ਜਾਪ ਸ਼ੁਰੂ ਕਰਾਇਆ ਤੇ ਪ੍ਰਹਿਲਾਦ ਨੇ ਪਾਠਸ਼ਾਲਾ ਦੇ ਵਿਚ ਆਪਣੇ ਅਧਿਆਪਕਾਂ ਦੇ ਸਾਹਮਣੇ, ਆਪਣੀ ਉਮਰ ਦੇ ਬੱਚਿਆਂ ਨੂੰ ਕਿਹਾ ਕਿ ਇਹ ਅਧਿਆਪਕ ਝੂਠ ਬੋਲਦੇ ਹਨ ਤੇ ਨਾਲ ਪ੍ਰਹਿਲਾਦ ਤਾੜੀਆਂ ਮਾਰੇ ਤੇ ਨਾਲ ਕਹੇ ਕਿ ਤੁਸੀਂ ਮੇਰੇ ਪਿੱਛੇ ਰਾਮ ਨਾਮ ਜੱਪੋ। ਗੁਰੂ ਗ੍ਰੰਥ ਸਾਹਿਬ ਵਿਚ ਬਚਨ ਹਨ :

*ਸੰਡਾ ਮਰਕਾ ਜਾਇ ਪੁਕਾਰੇ॥ ਪੜੈ ਨਹੀ ਹਮ ਹੀ ਪਚਿ ਹਾਰੇ॥*
*ਰਾਮੁ ਕਹੇ ਕਰ ਤਾਲ ਬਜਾਵੈ ਚਟੀਆ ਸਭੈ ਬਿਗਾਰੇ॥ ੧॥*

(ਅੰਗ ੧੧੬੫)

ਇਹ ਅੰਮ੍ਰਿਤ ਬਚਨ ਦੀਆਂ ਪਹਿਲੀਆਂ ਤੁੱਕਾਂ ਹਨ। ਸੰਡਾ ਮਰਕਾ ਦਾ ਅਰਥ ਦੋਵੇਂ ਉਸਤਾਦ।

*ਸੰਡਾ ਮਰਕਾ ਜਾਇ ਪੁਕਾਰੇ॥*

ਦਾ ਅਰਥ ਹੈ ਹਰਣਾਖਸ਼ ਕੋਲ ਜਾ ਕੇ ਪੁਕਾਰ ਕੀਤੀ ਕਿ ਅਸੀਂ ਖੱਪ ਚੁੱਕੇ ਹਾਂ, ਅਸੀਂ ਪੂਰਾ ਜ਼ੋਰ ਲਾ ਚੁੱਕੇ ਹਾਂ, ਪਰ ਤੇਰੇ ਪੁੱਤਰ ਉੱਪਰ ਸਾਡਾ ਗਿਆਨ, ਸਾਡੀ ਦਲੀਲ, ਸਾਡੇ ਕਿਸੇ ਵੀ ਅੱਖਰ ਦਾ ਅਸਰ ਨਹੀਂ। ਇਸ ਨੇ ਆਪ ਕੀ ਹਟਣਾ ਸੀ, ਇਸ ਨੇ ਤਾਂ ਆਪਣੀ ਉਮਰ ਦੇ ਛੋਟੇ-ਛੋਟੇ ਬੱਚਿਆਂ ਨੂੰ ਵੀ ਰਾਮ ਨਾਮ ਵਿਚ ਜੋੜ ਦਿੱਤਾ ਹੈ। ਅਗਲੇ ਬਚਨ ਹਨ :

*ਰਾਮ ਨਾਮ ਜਪਬੋ ਕਰੈ॥*
*ਹਿਰਦੈ ਹਰਿ ਜੀ ਕੋ ਸਿਮਰਨੁ ਧਰੈ॥ ੧॥ ਰਹਾਉ॥*

ਇਹ ਕਲਾਸ ਵਿਚ ਜਾਂ ਪਾਠਸ਼ਾਲਾ ਵਿਚ ਬੈਠਾ ਰਾਮ ਨਾਮ ਜੱਪਦਾ ਹੈ। ਇਹਦੇ ਹਿਰਦੇ ਵਿਚ ਰਾਮ ਨਾਮ ਦਾ ਸਿਮਰਨ ਹੈ। ਜਦੋਂ ਅਧਿਆਪਕਾਂ ਨੇ ਹੱਥ ਖੜੇ ਕਰ ਦਿੱਤੇ ਤੇ ਮਜਬੂਰੀ ਦੱਸ ਦਿੱਤੀ ਕਿ ਤੇਰੇ ਪੁੱਤਰ ਉੱਪਰ ਸਾਡਾ ਗਿਆਨ, ਸਾਡਾ ਕੋਈ ਸ਼ਬਦ, ਕੋਈ ਅੱਖਰ, ਕੋਈ ਦਲੀਲ ਅਸਰ ਨਹੀਂ ਕਰ ਰਹੀ ਤਾਂ ਫਿਰ ਪ੍ਰਹਿਲਾਦ ਦੀ ਮਾਂ ਨੇ ਆਪਣੀ ਗੋਦ ਦੇ ਵਿਚ

ਬਿਠਾਇਆ। ਆਪਣੇ ਦੁੱਧ, ਆਪਣੀ ਕੁੱਖ ਤੇ ਆਪਣੀ ਮਮਤਾ ਦਾ ਵਾਸਤਾ ਪਾ ਕੇ ਕਿਹਾ, ਬੇਟਾ ! ਤੇਰੇ ਬਾਪ ਨੇ ਧਰਤੀ ਆਪਣੇ ਅਧੀਨ ਕੀਤੀ ਹੈ। ਤੂੰ ਮੇਰੀ ਗੱਲ ਮੰਨ ਲੈ। ਸਾਰੇ ਲੋਕ ਰਾਮ ਨਾਮ ਛੱਡ ਗਏ ਹਨ। ਤੂੰ ਜ਼ਿੱਦ ਕਿਉਂ ਪਕੜੀ ਹੈ। ਉਸ ਵਕਤ ਪ੍ਰਹਿਲਾਦ ਨੇ ਕਿਹਾ, ਮਾਂ ! ਤੂੰ ਜਨਮ ਮੈਨੂੰ ਜ਼ਰੂਰ ਦਿੱਤਾ ਹੈ, ਪਰ ਜੋ ਮੇਰੇ ਗੁਰੂ ਨੇ ਮੈਨੂੰ ਦ੍ਰਿੜ੍ਹ ਕਰਾਇਆ ਹੈ ਕਿ ਸੱਚ ਇਹ ਹੈ ਕਿ ਮੌਤ ਤੋਂ ਬਾਪ ਕਦੇ ਨਹੀਂ ਬਚ ਸਕਦਾ। ਮੌਤ ਅਵੱਸ਼ ਆਵੇਗੀ। ਕੇਵਲ ਪ੍ਰਮਾਤਮਾ ਹੀ ਇਕ ਐਸਾ ਹੈ ਜਿਸ ਦੇ ਉੱਪਰ ਕਾਲ ਦਾ ਕੋਈ ਅਸਰ ਨਹੀਂ। ਮਾਂ ਨੂੰ ਜਵਾਬ ਦੇ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਅਗਲੀਆਂ ਤੁੱਕਾਂ ਹਨ :

*ਬਸੁਧਾ ਬਸ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ॥*

ਮਾਂ ਬੇਨਤੀ ਕਰ ਰਹੀ ਹੈ ਪੁੱਤਰ, ਤੇਰੇ ਬਾਪ ਨੇ ਸਾਰੀ ਧਰਤੀ ਆਪਣੇ ਅਧੀਨ ਕੀਤੀ ਹੈ, ਗ਼ੁਲਾਮ ਕੀਤੀ ਹੈ, ਵੱਸ ਵਿਚ ਕੀਤੀ ਹੈ :

*ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨ ਤਉ ਅਉਰੈ ਠਾਨੀ॥ ੨ ॥*

(ਅੰਗ ੧੧੯੪)

ਹੁਣ ਪੁੱਤਰ ਪ੍ਰਹਿਲਾਦ ਨੇ ਮਾਂ ਦੀ ਮਮਤਾ ਦੀ ਵੀ ਪ੍ਰਵਾਹ ਨਹੀਂ ਕੀਤੀ। ਤੀਸਰਾ ਬਚਨ ਹੈ ਗੁਰੂ ਗ੍ਰੰਥ ਸਾਹਿਬ ਦੇ ਵਿਚ। ਨਾ ਉਸਤਾਦ ਨਾ ਮਾਂ, ਉਹਨਾਂ ਨੇ ਕਿਹਾ, ਇਕ ਕੰਮ ਕਰੋ। ਹਰਣਾਖਸ਼ ਨੇ ਕਿਹਾ ਕਿ ਜੇ ਮੇਰੇ ਘਰ ਵਿਚ ਮੇਰਾ ਪੁੱਤਰ ਮੇਰੇ ਕਹਿਣੇ ਤੋਂ ਬਾਹਰ ਹੈ ਤਾਂ ਦੂਸਰੇ ਲੋਕਾਂ ਨੇ ਅਸਰ ਕੀ ਕਬੂਲਣਾ ਹੈ। ਭਾਵੇਂ ਪੁੱਤਰ ਮੇਰਾ ਹੈ, ਪਰ ਮੈਂ ਹੁਕਮ ਦਿੰਦਾ ਹਾਂ ਕਿ ਮੇਰੇ ਪੁੱਤਰ ਨੂੰ ਕਿਸੇ ਢੰਗ ਤਰੀਕੇ ਨਾਲ ਖ਼ਤਮ ਕੀਤਾ ਜਾਏ।

ਗੁਰੂ ਗ੍ਰੰਥ ਸਾਹਿਬ ਜੀ ਨੇ ਕੁਝ ਤਰੀਕੇ ਵੀ ਦੱਸੇ। ਕਿਹੜੇ-ਕਿਹੜੇ ਤਰੀਕੇ ਵਰਤੇ ? ਉਹਨਾਂ ਨੇ ਪਹਾੜ ਤੋਂ ਸੁੱਟਿਆ। ਕਹਿੰਦੇ ਹਨ, ਪਹਾੜ ਤੋਂ ਡਿੱਗਿਆ ਹੋਇਆ ਪ੍ਰਹਿਲਾਦ ਉਹਨੂੰ ਇਕ ਵੀ ਝਰੀਟ ਨਾ ਲੱਗੀ। ਤੱਤੀ ਵਾਅ ਵੀ ਨਾ ਲੱਗੀ। ਹਰਣਾਖਸ਼ ਦੇ ਕਹਿਣ 'ਤੇ ਉਸ ਨੂੰ ਦਰੱਖ਼ਤ ਦੇ ਉੱਪਰ ਲੈ ਗਏ, ਰੁੱਖ ਤੋਂ ਜ਼ਮੀਨ ਦੇ ਉੱਪਰ ਸੁੱਟਿਆ ਤਾਂ ਵੀ ਕੁਝ ਨਹੀਂ ਹੋਇਆ। ਉਹਨਾਂ ਨੇ ਪਾਣੀ ਵਿਚ ਸੁੱਟਿਆ, ਪਾਣੀ ਨੇ ਵੀ ਡੋਬਿਆ ਨਾ। ਤੇ ਅਖ਼ੀਰ ਹੋਲਿਕਾ ਆਪਣੀ ਗੋਦ ਵਿਚ ਲੈ ਕੇ ਬੈਠ ਗਈ, ਕਿਉਂਕਿ ਉਹਨੂੰ ਵਰ ਸੀ ਕਿ ਅੱਗ ਨਹੀਂ ਤੈਨੂੰ ਸਾੜ ਸਕਦੀ। ਹੋਲਿਕਾ ਤਾਂ ਸੜ ਗਈ, ਪਰ ਪ੍ਰਹਿਲਾਦ ਨੂੰ ਤੱਤੀ ਵਾਅ ਨਹੀਂ ਲੱਗੀ।

*ਦੁਸਟ ਸਭਾ ਮਿਲਿ ਮੰਤਰ ਉਪਾਇਆ*

ਦੁਸ਼ਟਾਂ ਦੀ ਸਭਾ ਇਕੱਠੀ ਹੋ ਗਈ। ਮੰਤਰ ਦਾ ਅਰਥ ਹੈ ਮਤਾ ਪਾਇਆ।

*ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ॥*

ਕਰਿਸੇ ਅਉਧ ਘਨੇਰੀ ਦਾ ਅਰਥ ਹੈ ਇਹਦੀ ਉਮਰ ਲੰਬੀ ਕਰੋ, ਪਰ ਇਹਦੇ ਭਾਵ ਅਰਥ ਹਨ, ਇਹਦੀ ਉਮਰ ਖ਼ਤਮ ਕਰੋ। ਅਗਲੀਆਂ ਤੁੱਕਾਂ ਹਨ :

*ਗਿਰਿ ਤਰ ਜਲ ਜੁਆਲਾ ਭੈਅ ਰਾਖਿਓ ਰਾਜਾ ਰਾਮਿ ਮਾਇਆ ਫੇਰੀ॥ ੩॥*

(ਅੰਗ ੧੧੬੫)

ਗਿਰਿ ਦਾ ਅਰਥ ਹੈ ਪਹਾੜ, ਤਰ ਦਾ ਅਰਥ ਹੈ ਬ੍ਰਿਛ, ਜਲ ਦਾ ਅਰਥ ਹੈ ਪਾਣੀ, ਤੇ ਜਵਾਲਾ ਦਾ ਅਰਥ ਹੈ ਅੱਗ। ਇਹਨਾਂ ਨੇ ਚਾਰ ਤਰੀਕੇ ਵਰਤੇ, ਪਰ ਗੁਰੂ ਗ੍ਰੰਥ ਸਾਹਿਬ ਜੀ ਫ਼ਰਮਾਂਦੇ ਹਨ ਕਿ ਇਹ ਸਾਰੇ ਤੱਤ ਪ੍ਰਮਾਤਮਾ ਦੇ ਬਣਾਏ ਹੋਏ ਹਨ ਅਤੇ ਜਿਹੜਾ ਰੱਬ ਨੂੰ ਜੱਪਦਾ ਹੈ, ਉਹ ਇਹਨਾਂ ਤੱਤਾਂ ਦੇ ਸੁਭਾਅ ਨੂੰ ਵੀ ਤਬਦੀਲ ਕਰ ਦੇਂਦਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਬਚਨ ਕਰਦੇ ਹਨ :

*ਤਾਤੀ ਵਾਉ ਨਾ ਲਗਈ ਪਾਰਬ੍ਰਹਮ ਸਰਣਾਈ॥*
*ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥ ੧॥*

(ਅੰਗ ੮੧੯)

ਉਸ ਦੇ ਦੁਆਲੇ ਰਾਮ ਕਾਰ ਹੈ।

*ਗੁਰ ਕਾ ਸਬਦੁ ਰਖਵਾਰੇ॥ ਚਉਕੀ ਚਉਗਿਰਦ ਹਮਾਰੇ॥*
*ਰਾਮ ਨਾਮਿ ਮਨੁ ਲਾਗਾ॥ ਜਮੁ ਲਜਾਇ ਕਰਿ ਭਾਗਾ॥* (ਅੰਗ ੬੨੬)

ਸਿਮਰਨ ਵਿਚ ਜੁੜੀ ਹੋਈ ਆਤਮਾ ਦੇ ਚਾਰ ਚੁਫੇਰੇ ਪ੍ਰਮਾਤਮਾ ਦੇ ਨਾਮ ਦੀ ਕਾਰ ਹੈ। ਪ੍ਰਹਿਲਾਦ ਦੇ ਕੋਲ ਕੋਈ ਫ਼ੌਜ ਨਹੀਂ, ਉਹਦੇ ਕੋਲ ਕੇਵਲ ਅੰਦਰ ਸਿਮਰਨ ਹੈ। ਨਾਮ ਤਾਂ ਇਸ ਤਰ੍ਹਾਂ ਸਹਾਈ ਹੈ ਜਿਵੇਂ ਸੜਦੇ ਨੂੰ ਪਾਣੀ ਮਿਲ ਜਾਏ। ਡੁੱਬਦੇ ਨੂੰ ਬੇੜੀ ਮਿਲ ਜਾਏ। ਰੋਂਦੇ ਹੋਏ ਨੂੰ ਮਾਂ ਦਾ ਦੁੱਧ ਮਿਲ ਜਾਏ।

ਇਕ ਪ੍ਰਮਾਣ ਹੈ ਧੰਨ ਗੁਰੂ ਗੋਬਿੰਦ ਸਿੰਘ ਜੀ ਦਾ ਤੇ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਵਿਚ। ਦੇਖੋ ਕਿਵੇਂ ਪ੍ਰਮਾਤਮਾ ਦਾ ਭਗਤ ਲੱਖਾਂ ਦੁਸ਼ਮਣਾਂ ਵਿਚੋਂ ਵੀ ਆਪਣੇ ਨੂੰ ਬਚਾਅ ਲੈਂਦਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹੱਡ ਬੀਤੀਆਂ ਵੀ ਹਨ। ਕੀ ਇਹ ਭਗਤ ਕਬੀਰ ਸਾਹਿਬ ਜੀ ਦੀ ਹੱਡ ਬੀਤੀ ਨਹੀਂ ?

*ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ॥ ਮ੍ਰਿਗਛਾਲਾ ਪਰ ਬੈਠੇ ਕਬੀਰ॥*

(ਅੰਗ ੧੧੬੨)

ਕੀ ਇਹ ਹੱਡ ਬੀਤੀ ਨਹੀਂ ?

*ਕੁੰਚਰੁ ਪੋਟ ਲੈ ਲੈ ਨਮਸਕਾਰੈ॥* (ਅੰਗ ੮੭੦)

ਕਬੀਰ ਦੇ ਤਨ ਨੂੰ ਹਾਥੀ ਨੇ ਕੁਝ ਨਾ ਕੀਤਾ। ਨਮਸਕਾਰਾਂ ਕਰਦਾ ਹੈ, ਕੀ ਇਹ ਹੱਡ ਬੀਤੀ ਨਹੀਂ ? ਕੀ ਇਹ ਭਗਤ ਨਾਮਦੇਵ ਜੀ ਦੀ ਹੱਡ ਬੀਤੀ ਨਹੀਂ ?

*ਜਿਉ ਜਿਉ ਨਾਮਾ ਹਰਿ ਗੁਣ ਉਚਰੈ॥*
*ਭਗਤ ਜਨਾਂ ਕਉ ਦੇਹੁਰਾ ਫਿਰੈ॥*

(ਅੰਗ ੧੧੬੪)

*ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥*

(ਆਸਾ ਦੀ ਵਾਰ)

ਦੇਖੋ, ਚਾਰ ਚੁਫੇਰੇ ਉਹਦੇ ਦੁਸ਼ਮਣ ਹਨ—ਮਾਂ ਦੁਸ਼ਮਣ, ਪਿਉ ਦੁਸ਼ਮਣ, ਉਹਦੇ ਉਸਤਾਦ ਦੁਸ਼ਮਣ, ਫਿਰ ਪ੍ਰਹਿਲਾਦ ਕਿਵੇਂ ਬਚ ਗਿਆ ?

ਗੁਰੂ ਗ੍ਰੰਥ ਸਾਹਿਬ ਵਿਚ ਪ੍ਰਮਾਤਮਾ ਨੇ ਇਹ ਪੰਜ ਤੱਤਾਂ ਦਾ ਤੱਲ ਬਣਾਇਆ ਹੈ। ਇਹਦੇ ਪੰਜ ਕਰਮ-ਇੰਦਰੇ ਹਨ, ਤੇ ਪੰਜ ਸਾਡੇ ਗਿਆਨ-ਇੰਦਰੇ ਹਨ। ਜੇ ਅਸੀਂ ਨੌਂ ਦਰਵਾਜ਼ਿਆਂ ਦੀ ਗੱਲ ਕਰੀਏ ਤਾਂ ਇਸ ਗਰਦਨ ਤੋਂ ਉੱਪਰ ਪ੍ਰਮਾਤਮਾ ਨੇ ਸੱਤ ਦਰਵਾਜ਼ੇ ਪੈਦਾ ਕੀਤੇ। ਸਾਨੂੰ ਸਭ ਨੂੰ ਪਤਾ ਹੈ ਕਿ ਪ੍ਰਮਾਤਮਾ ਨੇ ਸਾਡੇ ਜਬਾੜੇ ਬਣਾਏ। ਇਹ ਤਾਂ ਬਾਣੀ ਦੀ ਉਦਾਹਰਣ ਹੈ। ਸਾਡੇ ਜਬਾੜੇ ਬਣਾਏ ਹਨ ਤੇ ਮਸੂੜਿਆਂ ਵਿਚ ਪ੍ਰਮਾਤਮਾ ਨੇ ਦੰਦ ਫਿੱਟ ਕਰ ਦਿੱਤੇ ਹਨ, ਪਰ ਦੰਦਾਂ ਵਿਚ ਮਾਸ ਨਹੀਂ ਤੇ ਜਿਹੜੀ ਦੰਦਾਂ ਦੇ ਬਿਲਕੁਲ ਦਰਮਿਆਨ ਪ੍ਰਮਾਤਮਾ ਨੇ ਮੂੰਹ ਵਿਚ ਜੀਭ ਪੈਦਾ ਕੀਤੀ ਹੈ, ਇਹਦੇ ਵਿਚ ਹੱਡੀ ਕੋਈ ਨਹੀਂ, ਦੰਦਾਂ ਉੱਤੇ ਮਾਸ ਕੋਈ ਨਹੀਂ ਤੇ ਮਾਸ ਦੀ ਬਣੀ ਹੋਈ ਜੀਭਾ, ਇਹਦੇ ਵਿਚ ਪ੍ਰਮਾਤਮਾ ਨੇ ਹੱਡੀ ਕੋਈ ਨਹੀਂ ਪੈਦਾ ਕੀਤੀ, ਪਰ ਇਹ ਦੰਦ ਜਦੋਂ ਅਸੀਂ ਭੋਜਨ ਛੱਕਦੇ ਹਾਂ ਤਾਂ ਇਸ ਤਰ੍ਹਾਂ ਚੱਲਦੇ ਹਨ ਜਿਸ ਤਰ੍ਹਾਂ ਕੈਂਚੀ ਚੱਲਦੀ ਹੋਵੇ। ਇਹ ਦੰਦ ਭੋਜਨ ਨੂੰ ਕੱਟਦੇ ਹਨ। ਤ ਥ ਦ ਧ ਇਹ ਅੱਖਰ ਉਦਾਹਰਣ ਹੀ ਤਾਂ ਹੁੰਦੇ ਹਨ ਜਦੋਂ ਜੀਭ ਦੰਦਾਂ ਨੂੰ ਸਪਰਸ਼ ਕਰਦੀ ਹੈ। ਮੈਂ ਵੀ ਬੋਲੇ ਹਨ, ਆਪ ਜੀ ਵੀ ਦਿਨ ਵਿਚ ਤੱਤਾ ਅੱਖਰ ਕਿੰਨੀ ਵਾਰ ਬੋਲਦੇ ਹੋ, ਪਰ ਕੀ ਕਦੀ ਵੀ ਦੰਦਾਂ ਨੇ ਜੀਭ ਨੂੰ ਕੱਟਿਆ ਹੈ ? ਭੋਜਨ ਛਕਦਿਆਂ ਭੋਜਨ ਕੱਟਿਆ ਜਾਵੇਗਾ, ਪਰ ਜੀਭ ਨਹੀਂ ਕੱਟੀ ਜਾਏਗੀ।

ਧੰਨ ਗੁਰੂ ਰਾਮਦਾਸ ਜੀ ਕਹਿੰਦੇ ਹਨ, ਭਲੇ ਪੁਰਖੋ ! ਜਿਵੇਂ ਬੱਤੀ ਦੰਦਾਂ ਦੀ ਇਸ ਕੈਂਚੀ ਵਿਚ ਪ੍ਰਮਾਤਮਾ ਜੀਭ ਨੂੰ ਤੱਤੀ ਹਵਾ ਨਹੀਂ ਲੱਗਣ ਦੇਂਦਾ, ਇਵੇਂ ਹੀ ਲੱਖਾਂ ਦੁਸ਼ਮਣ ਤੇ ਲੱਖਾਂ ਮਾਰਨ ਵਾਲੇ ਪੈਦਾ ਹੋ ਜਾਣ, ਜੇ ਰੱਬ ਰੱਖਣ ਵਾਲਾ ਹੋਵੇ ਤਾਂ ਭਗਤ ਨੂੰ ਤੱਤੀ ਹਵਾ ਵੀ ਨਹੀਂ ਲੱਗਦੀ। ਪ੍ਰਮਾਤਮਾ ਦੀ ਖੇਡ ਹੈ ਕਿ :

*ਜੈਸੇ ਕਾਤੀ ਤੀਸ ਬਤੀਸ ਹੈ*

ਜੈਸੇ ਕਾਤੀ ਦਾ ਅਰਥ ਹੈ—ਜਿਵੇਂ ਕੈਂਚੀ, ਤੀਸ ਬਤੀਸ ਦਾ ਅਰਥ ਹੈ—ਤੀਹ ਬੱਤੀ ਦੰਦ।

*ਜੈਸੇ ਕਾਤੀ ਤੀਸ ਬਤੀਸ ਹੈ ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ॥*

*ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ ਸਭ ਵਸਗਤਿ ਹੈ ਹਰਿ ਕੇਰੀ॥*
*ਤਿਉ ਸੰਤ ਜਨਾ ਕੀ ਨਰ ਨਿੰਦਾ ਕਰਹਿ ਹਰਿ ਰਾਖੈ ਪੈਜ ਜਨਕ ਕੇਰੀ॥*

(ਅੰਗ ੧੬੮)

ਧਿਆਨ ਦੇਣਾ ਜੀ ! ਮੈਂ ਬੇਨਤੀ ਹੋਲੇ ਮਹੱਲੇ ਸੰਬੰਧੀ ਕਰਨੀ ਹੈ। ਪ੍ਰਹਿਲਾਦ ਨੂੰ ਤੱਤੀ ਹਵਾ ਨਹੀਂ ਲੱਗੀ। ਫਿਰ ਗੁਰੂ ਗ੍ਰੰਥ ਸਾਹਿਬ ਵਿਚ ਬਚਨ ਹੈ ਕਿ ਉਹਦੇ ਲਈ ਥੰਮ੍ਹ ਤਪਾਇਆ ਗਿਆ ਤੇ ਹਰਣਾਖਸ਼ ਨੇ ਆਪਣੀ ਤਲਵਾਰ ਬਾਹਰ ਕੱਢੀ। ਕਿਉਂ ਮਹਾਰਾਜ ਜੀ ਨੇ ਮਹੱਲਾ ਕੱਢਿਆ ? ਕਿਉਂ ਸ਼ਸਤਰ ਵਿੱਦਿਆ ਦਾ ਅਭਿਆਸ ਦਿੱਤਾ ? ਜਦੋਂ ਹਰਣਾਖਸ਼ ਨੇ ਆਪਣੀ ਤਲਵਾਰ ਬਾਹਰ ਕੱਢੀ ਤੇ ਅਵਾਜ਼ ਦੇ ਕੇ ਕਹਿੰਦਾ ਹੈ, ਹੁਣ ਵੇਖਾਂਗਾ ਤੈਨੂੰ ਕੌਣ ਬਚਾਉਣ ਵਾਲਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ ਕਿ ਹਰਣਾਖਸ਼ ਕਹਿੰਦਾ ਹੈ ਕਿ ਮੈਨੂੰ ਕੋਈ ਆਦਮੀ ਨਾ ਮਾਰੇ, ਕੋਈ ਜਾਨਵਰ ਨਾ ਮਾਰੇ, ਤੇ ਪ੍ਰਮਾਤਮਾ ਨੇ ਨਰਸਿੰਘ ਦਾ ਰੂਪ ਧਾਰਨ ਕੀਤਾ। ਉਸ ਸਮੇਂ ਨਾ ਦਿਨ ਸੀ, ਨਾ ਰਾਤ ਸੀ, ਨਾ ਅੰਦਰ ਸੀ, ਨਾ ਬਾਹਰ ਸੀ, ਉਸ ਨੇ ਆਪਣੇ ਨਹੁੰਆਂ ਦੇ ਨਾਲ ਹਰਣਾਖਸ਼ ਨੂੰ ਚੀਰ ਕੇ ਰੱਖ ਦਿੱਤਾ। ਕਿਉਂਕਿ ਪ੍ਰਮਾਤਮਾ ਨੂੰ ਲੋੜ ਪਈ ਕਿ ਜਦੋਂ ਦੁਸ਼ਟ ਹੰਕਾਰੀ ਨਾ ਝੁਕੇ ਤਾਂ ਉਹਨੇ ਨਹੁੰਆਂ ਦੇ ਸ਼ਸਤਰਾਂ ਨਾਲ ਖ਼ਾਤਮਾ ਕਰ ਦਿੱਤਾ।

ਅਸੀਂ ਭਰੋਸਾ ਕਰੀਏ ਕਿ ਇਹ ਪ੍ਰਮਾਤਮਾ ਦੀ ਖੇਡ ਹੈ ਕਿ ਹਰਣਾਖਸ਼ ਦਾ ਖ਼ਾਤਮਾ ਹੋਇਆ, ਹੋਲਿਕਾ ਦੀ ਮੌਤ ਹੋਈ, ਪਰ ਲੋਕਾਂ ਨੇ ਕੀ ਕੀਤਾ, ਇਸ ਦਿਨ ਨੂੰ ਪ੍ਰਹਿਲਾਦ ਦੀ ਜਿੱਤ ਦੇ ਰੂਪ ਵਿਚ ਮਨਾਉਣਾ ਸ਼ੁਰੂ ਕੀਤਾ। ਇਕ ਦੂਸਰੇ 'ਤੇ ਰੰਗ ਸੁੱਟਣ ਲੱਗ ਪਏ। ਗੁਲਾਲ ਸੁੱਟਣ ਲੱਗ ਪਏ। ਅਸੀਂ ਦੇਖਦੇ ਹਾਂ ਕਿ ਉਹਨਾਂ ਨੇ ਇਸ ਤਿਉਹਾਰ ਨੂੰ ਹੌਲੀ-ਹੌਲੀ ਏਨਾ ਨੀਵਾਂ ਲੈ ਆਂਦਾ ਕਿ ਗਾਲੀ ਗਲੋਚ ਤੱਕ ਚੱਲਿਆ ਗਿਆ। ਡਾਂਗਾਂ ਤੱਕ ਚੱਲਿਆ ਗਿਆ। ਇਕ ਦੂਜੇ 'ਤੇ ਚਿੱਕੜ ਸੁੱਟਣ ਤੱਕ ਚੱਲਿਆ ਗਿਆ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਨੇ ਕਿਹਾ ਕਿ ਜੇ ਹੋਲੀ ਮਨਾਉਣੀ ਚਾਹੁੰਦਾ ਹੈਂ ਤਾਂ ਆ ਤੈਨੂੰ ਦੱਸਾਂ ਕਿ ਇਹੋ ਜਿਹਾ ਰੰਗ ਆਪਣੇ ਅੰਦਰ ਨੂੰ ਲਾ। ਸਰੀਰ ਦਾ ਚੋਲਾ ਭਾਵੇਂ ਚਿਖਾ ਵਿਚ ਸੜ ਜਾਏ, ਪਰ ਤੇਰੇ ਅੰਦਰ ਨੂੰ ਲੱਗਾ ਹੋਇਆ ਨਾਮ ਦਾ ਰੰਗ ਇਸ ਨੂੰ ਚਿਖਾ ਵੀ ਨਾ ਖ਼ਤਮ ਕਰ ਸਕੇ।

ਉਹ ਰੰਗ ਕਿਹੜਾ ਹੈ ? ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਦੋ ਰੰਗਾਂ ਦਾ ਜ਼ਿਕਰ ਬੜੀ ਵਾਰੀ ਆਇਆ ਹੈ। ਇਕ ਮਜੀਠ ਅਤੇ ਦੂਸਰਾ ਕਸੁੰਭਾ। ਮਜੀਠ ਜਦੋਂ ਵੀ ਨਿਕਲਦਾ ਹੈ, ਉਸ ਦੀਆਂ ਜੜ੍ਹਾਂ ਜ਼ਮੀਨ ਵਿਚ ਹਨ। ਉਸ ਦੀਆਂ ਜੜ੍ਹਾਂ ਪੁੱਟ ਕੇ ਤੇ ਉਸ ਨੂੰ ਕੁੱਟ ਕੇ ਪਾਣੀ ਵਿਚ ਉਬਾਲਦੇ ਹਨ ਤਾਂ ਉਸ ਦਾ ਮਜੀਠ ਰੰਗ ਬਣਦਾ ਹੈ। ਜਿਹੜਾ ਕਸੁੰਭਾ ਹੈ, ਇਹ ਫੁੱਲ ਸੌਖਾ ਆਪਣੇ ਰੰਗ ਦਾ ਪ੍ਰਗਟਾਵਾ ਕਰਦਾ ਹੈ। ਮਜੀਠ ਦਾ ਰੰਗ ਜਿਸ ਕੱਪੜੇ ਨੂੰ ਚੜ੍ਹ

ਜਾਏ, ਉਸ ਨੂੰ ਪਾਣੀ ਵਿਚ ਉਬਾਲੋ, ਉਹ ਤਾਂ ਵੀ ਉਤਰਦਾ ਨਹੀਂ, ਪਰ ਕਸੁੰਭੜੇ ਦੇ ਰੰਗ ਨੂੰ ਠੰਢੇ ਪਾਣੀ ਦੇ ਛਿੱਟੇ ਮਾਰੋ, ਉਹ ਉਸੇ ਸਮੇਂ ਉਤਰ ਜਾਂਦਾ ਹੈ। ਮਜੀਠ ਦਾ ਰੰਗ ਹੈ ਨਾਮ ਦਾ ਰੰਗ ਤੇ ਕਸੁੰਭੇ ਦਾ ਰੰਗ ਹੈ ਸੰਸਾਰ ਦੀ ਮਾਇਆ ਦਾ ਰੰਗ। ਬਾਬਾ ਫ਼ਰੀਦ ਜੀ ਨੇ ਬਾਣੀ ਵਿਚ ਕਿਹਾ ਹੈ :

*ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥*
*ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥ ੧॥*
*ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥*

(ਅੰਗ ੭੯੪)

ਇਕ ਚੋਲਾ ਉਹ ਹੈ ਜਿਹੜਾ ਪ੍ਰਮਾਤਮਾ ਨੂੰ ਭਾਉਂਦਾ ਹੀ ਨਹੀਂ। ਸੁਹਾਗਣ ਆਪਣੇ ਤਨ ਉੱਤੇ ਬਸਤਰ ਇਸ ਲਈ ਪਾਉਂਦੀ ਹੈ ਕਿ ਮੇਰੇ ਬਸਤਰ ਪਤੀ ਨੂੰ ਭਾਅ ਜਾਣ। ਜਿਹੜਾ ਚੋਲਾ ਮਾਲਕ ਨੂੰ ਚੰਗਾ ਨਾ ਲੱਗੇ, ਉਸ ਪੁਸ਼ਾਕ ਦੇ ਕੋਈ ਅਰਥ ਨਹੀਂ। ਸਤਿਗੁਰੂ ਜੀ ਨੇ ਨਾਮ ਦਾ ਰੰਗ ਦਿੱਤਾ। ਜਿਸ ਉੱਤੇ ਨਾਮ ਦੀ ਪਿਚਕਾਰੀ ਪੈ ਗਈ, ਉਹਨਾਂ ਦੇ ਅੰਦਰੋਂ ਨਾਮ ਦੀ ਸੁਗੰਧੀ ਆਉਣ ਲੱਗ ਪਈ। ਉਹ ਕਹਿੰਦੇ ਹਨ ਕਿ ਇਹ ਪਿਚਕਾਰੀ ਕੁਝ ਕੁ ਲੋਕਾਂ ਤੱਕ ਸੀਮਤ ਨਹੀਂ। ਸਤਿਗੁਰੂ ਨੇ ਹੱਥ ਵਿਚ ਗੁਲਾਲ ਫੜਿਆ। ਉਹਨਾਂ ਨੇ ਪਿਚਕਾਰੀ ਦਾ ਜ਼ਿਕਰ ਵੀ ਕੀਤਾ ਤੇ ਗੁਲਾਲ ਦਾ ਜ਼ਿਕਰ ਵੀ ਕੀਤਾ।

*ਗੁਲਾਲ ਅਫਸਾਨੀ ਅਜ਼ ਦਸਤੇ ਮੁਬਾਰਕ।*
*ਜ਼ਮੀਨੋ ਆਸਮਾਂ ਰਾ ਸੁਰਖ ਰੂ ਕਰਦ॥ ੪॥*

(ਗ਼ਜ਼ਲ ਭਾ: ਨੰਦ ਲਾਲ)

ਧੰਨ ਗੁਰੂ ਗੋਬਿੰਦ ਸਿੰਘ ਜੀ ਦੀਆਂ ਹੱਥਾਂ ਦੀਆਂ ਮੁੱਠੀਆਂ ਵਿਚ ਕਹਿੰਦੇ ਹਨ ਲੋਕੋ, ਦੇਖੋ ਗੁਲਾਲ ਬੰਦ ਪਿਆ ਹੈ। ਇਹ ਗ਼ਜ਼ਲ ਭਾਈ ਨੰਦ ਲਾਲ ਜੀ ਦੀ ਹੈ। ਕਹਿੰਦੇ ਹਨ, ਜਦੋਂ ਚੋਜੀ ਪ੍ਰੀਤਮ ਆਪਣੀ ਮੁੱਠੀ ਖੋਲ੍ਹਦਾ ਹੈ ਤੇ ਜਦੋਂ ਤਲੀਆਂ ਵਿਚੋਂ ਗੁਲਾਲ ਨਿਕਲਦਾ ਹੈ ਤਾਂ ਕਹਿਣ ਲੱਗੇ, ਜਿਥੇ ਕਲਗੀ ਵਾਲਾ ਖੜਾ ਹੋ ਗਿਆ, ਉਥੇ ਜ਼ਮੀਨ ਵੀ ਰੰਗੀ ਗਈ ਤੇ ਉਥੇ ਅਸਮਾਨ ਵੀ ਰੰਗਿਆ ਗਿਆ। ਇਹ ਬਖ਼ਸ਼ਿਸ਼ ਦਾ ਰੰਗ ਹੈ।

ਗੁਰਮੁਖੋ ! ਗੁਰੂ ਨੇ ਅੰਦਰ ਦੇ ਰੰਗ ਦੀ ਗੱਲ ਕੀਤੀ ਹੈ। ਉਹ ਰੰਗ ਕਦੀ ਵੀ ਨਹੀਂ ਉਤਰਦਾ। ਇਹ ਰੰਗ ਸਾਰਿਆਂ ਨੂੰ ਨਹੀਂ ਲੱਗਦਾ। ਉਹ ਮੈਲਾ ਵੀ ਕਦੀ ਨਹੀਂ ਹੁੰਦਾ। ਜਿਹੜੇ ਰੰਗੇ ਜਾਂਦੇ ਹਨ, ਉਹ ਫਿਰ ਸਿਰਫ਼ ਬਾਹਰ ਦੇ ਰੰਗਾਂ ਦੀਆਂ ਹੋਲੀਆਂ ਨਹੀਂ ਖੇਡਦੇ। ਜਿਹੜੇ ਅੰਦਰੋਂ ਰੰਗੇ ਜਾਂਦੇ ਹਨ, ਉਹ ਮੁਹੱਲੇ ਕੱਢ ਕੇ ਤਿਆਰੀ ਕਰਦੇ ਹਨ। ਜਦੋਂ ਸਮਾਂ ਆਉਂਦਾ ਹੈ ਫਿਰ ਖ਼ੂਨ ਦੀ ਹੋਲੀ ਖੇਡਦੇ ਹਨ। ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਅੱਜ ਹੋਲੀ ਆ ਗਈ। ਕੋਈ ਭਾਂਡੇ ਪਿਆ ਮਾਂਜਦਾ ਹੈ, ਕੋਈ ਝਾੜੂ ਪਿਆ ਲਾਉਂਦਾ ਹੈ, ਕੋਈ ਗੁਰਮੁਖਾਂ

ਦੀ ਸੇਵਾ ਵਿਚ ਲੰਗਰ ਪਿਆ ਪਕਾਉਂਦਾ ਹੈ। ਕਹਿੰਦੇ ਹਨ, ਜਿਹੜਾ ਇਸ ਦਿਨ ਰੱਬੀ ਪਿਆਰੀਆਂ ਸੰਗਤਾਂ ਦੀ ਸੇਵਾ ਕਰੇਗਾ, ਉਹ ਅਸਲ ਵਿਚ ਹੋਲੀ ਮਨਾਉਂਦਾ ਪਿਆ ਹੈ। ਹੋਲਾ ਮਹੱਲਾ ਨੂੰ ਸ਼ਸਤਰ ਵਿੱਦਿਆ ਦੇ ਅਭਿਆਸ ਵੱਲੋਂ ਜਾਣਿਆ ਜਾਂਦਾ ਹੈ। ਬਲੇਡ ਇਕ ਡਾਕਟਰ ਵੀ ਵਰਤਦਾ ਹੈ, ਸਰਜਨ ਵੀ ਵਰਤਦਾ ਹੈ ਤੇ ਬਲੇਡ ਇਕ ਜੇਬ ਕਤਰਾ ਵੀ ਵਰਤਦਾ ਹੈ, ਪਰ ਉਹਨਾਂ ਵਿਚ ਬੜਾ ਫ਼ਰਕ ਹੈ। ਜੇਬ ਕਤਤਰਾ ਲੋਕਾਂ ਦੇ ਪੈਸੇ ਕੱਢਣ ਲਈ ਵਰਤਦਾ ਹੈ ਤੇ ਡਾਕਟਰ ਵਰਤਦਾ ਹੈ ਬਲੇਡ ਨਾਲ ਚੀਰਾ ਦੇਣ ਲਈ। ਉਹ ਵੀ ਬਲੇਡ ਵਰਤਦਾ ਹੈ, ਪਰ ਕਿਸੇ ਦੀ ਬੀਮਾਰੀ ਦਾ ਇਲਾਜ ਕਰਨ ਲਈ।

ਧੰਨ ਗੁਰੂ ਕਲਗੀਧਰ ਜੀ ਦੇ ਦਿੱਤੇ ਹੋਏ ਇਹ ਸ਼ਸਤਰ ਇਹ ਤਾਂ ਡਾਕਟਰ ਦੇ ਹੱਥ ਦੇ ਸ਼ਸਤਰ ਹਨ। ਇਹ ਬੀਮਾਰੀ ਦੇ ਇਲਾਜ ਲਈ ਹਨ, ਲੋਕਾਂ ਉੱਤੇ ਜ਼ੁਲਮ ਕਰਨ ਲਈ ਨਹੀਂ। ਸਤਿਗੁਰੂ ਜੀ ਨੇ ਆਪ ਸ਼ਸਤਰਾਂ ਦਾ ਅਭਿਆਸ ਕੀਤਾ। ਗੁਰੂ ਗੋਬਿੰਦ ਸਿੰਘ ਜੀ ਆਪਣੇ ਪੁੱਤਰ ਬਾਬਾ ਜੁਝਾਰ ਸਿੰਘ ਜੀ ਨੂੰ ਤੋਰਨ ਲੱਗੇ ਹਨ। ਉਹਨਾਂ ਤਿਆਰੀ ਕਿਵੇਂ ਕਰਵਾਈ ? ਇਹ ਨਹੀਂ ਕਿਹਾ ਕਿ ਮੈਂ ਤੈਨੂੰ ਰੇਸ਼ਮੀ ਕੱਪੜੇ ਦਿੰਦਾ ਹਾਂ। ਗੁਰੂ ਗੋਬਿੰਦ ਸਿੰਘ ਜੀ ਕਹਿਣ ਲੱਗੇ, ਬੇਟਾ !

*ਹਮ ਦੇਤੇ ਹੈਂ ਖ਼ੰਜਰ ਇਸੇ ਸ਼ਮਸ਼ੀਰ ਸਮਝਨਾ।*

ਸ਼ਸਤਰਾਂ ਨਾਲ ਸਜਾਇਆ ਕਲਗੀ ਵਾਲੇ ਨੇ। ਭੱਥਾ ਤੀਰਾਂ ਨਾਲ ਭਰਿਆ। ਮੋਢੇ ਉੱਤੇ ਕਮਾਨ ਟੰਗੀ। ਕਮਰਕੱਸੇ ਨਾਲ ਖ਼ੰਜਰ ਬੰਨ੍ਹਿਆ। ਹੱਥ ਵਿਚ ਛੋਟੀ ਕਿਰਪਾਨ ਫੜਾਈ। ਕਿਹਾ ਪੁੱਤਰ, ਤੂੰ ਸੂਰਬੀਰ ਬਹਾਦਰ ਹੈਂ ਤੇ ਸੂਰਮਾ ਇਕੱਲਾ ਸ਼ਸਤਰ ਚਲਾਉਣਾ ਹੀ ਨਹੀਂ ਜਾਣਦਾ, ਸਮਾਂ ਬਣੇ ਤਾਂ ਸੂਰਮਾ ਛਾਤੀ ਤਾਣ ਕੇ ਸ਼ਸਤਰ ਖਾਣਾ ਵੀ ਜਾਣਦਾ ਹੈ।

*ਹਮ ਦੇਤੇ ਹੈਂ ਖ਼ੰਜਰ ਇਸੇ ਸ਼ਮਸ਼ੀਰ ਸਮਝਨਾ।*
*ਨੇਜ਼ੇ ਕੋ ਦਾਤਾ ਕਾ ਤੂੰ ਤੀਰ ਸਮਝਨਾ।*
*ਜਿਤਨੇ ਮਰੇ ਇਸ ਸੇ ਉਨਹੇ ਬੇਪੀਰ ਸਮਝਨਾ।*
*ਜ਼ਖ਼ਮ ਆਏ ਤੋ ਰੋਨਾ ਨਹੀ ਦਲਗੀਰ ਸਮਝਨਾ।*
*ਜਬ ਤੀਰ ਕਲੇਜੇ ਮੇਂ ਲਗੇ ਸੀਅ ਨਹੀਂ ਕਰਨਾ।*
*ਤੁਮ ਮੂੰਹ ਸੇ ਮੇਰੀ ਜਾਨ ਕਭੀ ਭੀ ਨਹੀ ਉਚਰਨਾ।*

ਸ਼ਸਤਰ ਵਿੱਦਿਆ ਸਿਖਾਈ।

*ਖ਼ਾਹਿਸ਼ ਹੈ ਤੁਮ੍ਹੇਂ ਤੇਗ ਚਲਾਤੇ ਹੂਏ ਦੇਖੇਂ।*
*ਹਮ ਆਂਖ ਸੇ ਤੁਮਹੇਂ ਬਰਛੀ ਖਾਤੇ ਹੂਏ ਦੇਖੇਂ॥*

ਹੁਣ ਸਿੰਘਾਂ ਵਿਚ ਸ਼ਸਤਰ ਸਜਾਉਣ ਦਾ ਚਾਅ ਬੜਾ ਘੱਟ ਗਿਆ ਹੈ। ਦੇਗ ਤੇ ਤੇਗ਼ ਦੀ ਫਤਹਿ। ਇੰਨੀਆਂ ਕੁ ਬੇਨਤੀਆਂ ਪ੍ਰਵਾਨ ਕਰਨੀਆਂ। ਮਨਾ ! ਚੇਤੇ ਰੱਖ। ਜਿਸ ਦੇ ਮਨ

